ੴ ਵਾਹਿਗੁਰੂ ਜੀ ਕੀ ਫ਼ਤਹਿ ।

# ਸਿੱਖ ਸਭਿਆਚਾਰ : 'ਸ' ਸਭਿਆਚਾਰ


ਲੇਖਕ

ਪ੍ਰਿੰ. ਸੁਰਜੀਤ ਸਿੰਘ ਭਾਟੀਆ

9- ਫਰੈਂਡਜ਼ ਕਾਲੋਨੀ, ਸਾਊਥ ਮਾਡਲ ਗਰਾਮ, ਲੁਧਿਆਣਾ



ਛਪਾਈ ਲਈ ਵਿਸ਼ੇਸ਼ ਸਹਿਯੋਗ

ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।

ਬਿਲੂ ਮਾਊਂਟ ਗੁਰਦੁਆਰਾ, ਰੀਡਿੰਗ (ਅਮਰੀਕਾ)

(ਸ. ਜਸ਼ਿੰਦਰ ਸਿੰਘ ਸਿੱਧੂ ਰਾਹੀਂ)

1998

ਗੁਰੂ ਨਾਨਕ ਦੇਵ ਮਿਸ਼ਨ ਟ੍ਰੈਕਟ ਨੰ: 478

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ

1 ਢਿੱਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ ।

ਭੇਟਾ : 6.00

# ਸਿੱਖ ਸਭਿਆਚਾਰ : 'ਸ' ਸਭਿਆਚਾਰ

ਸਿੱਖ ਸਭਿਆਚਾਰ 'ਸ' ਪ੍ਰਧਾਨ ਸਭਿਆਚਾਰ ਹੈ। ਇਸ ਦੇ ਤਾਣੇ ਬਾਣੇ ਦੀ ਤਕਰੀਬਨ ਹਰ ਤੰਦ 'ਸ' ਅਖਰ ਨਾਲ ਸ਼ੁਰੂ ਹੁੰਦੀ ਹੈ। ਪੰਜਾਬੀ ਬੋਲੀ ਤੇ ਪੰਜਾਬੀ ਸਭਿਆਚਾਰ ਦਾ ਸੁਭਾਅ ਹੈ ਕਿ ਜਿਸ ਸ਼ਬਦ ਦੇ ਮੁਢ ਵਿਚ 'ਸ' ਅਖਰ ਲਗ ਜਾਵੇ, ਇਹ ਉਸ ਨੂੰ ਹਾਂ-ਪੱਖੀ (Positive) ਅਰਥ ਹੀ ਨਹੀਂ ਦਿੰਦਾ ਸਗੋਂ ਉਸ ਨਾਲ ਸਤਿਕਾਰ ਦੀ ਭਾਵਨਾ ਵੀ ਜੋੜ ਦਿੰਦਾ ਹੈ। ਜਿਵੇਂ ਸਿਆਣੇ ਪੁੱਤਰ ਨੂੰ ਸਪੁੱਤਰ ਤੇ ਸੋਹਣੇ ਨੈਣ ਨਕਸ਼ ਵਾਲੇ ਨੂੰ ਸੁਣੱਖਾ ਆਖਦੇ ਹਨ। ਸੁਭਾਗ ਚੰਗੇ ਭਾਗ ਨੂੰ, ਸੁਸ਼ੀਲ ਚੰਗੇ ਸੁਭਾਅ ਵਾਲੇ ਬੰਦੇ ਨੂੰ, ਸੁਕੰਨਿਆ ਚੰਗੀ ਕੰਨਿਆ ਤੇ ਸੁਜਾਨ ਚੰਗੀ ਮਨੁੱਖ ਨੂੰ ਕਿਹਾ ਜਾਂਦਾ ਹੈ। ਸੁਲਖਣ ਚੰਗੇ ਲਖਸ਼ ਤੇ ਕਿਰਦਾਰ ਵਾਲੇ ਬੰਦੇ ਨੂੰ ਕਹਿੰਦੇ ਹਨ ਤੇ ਸੁਡੌਲ ਚੰਗੀ ਡੀਲ ਵਾਲਾ ਸਰੀਰ ਮੰਨਿਆ ਜਾਂਦਾ ਹੈ। ਸੁਹਣਾ, ਸੁਘੜ, ਸੁਚਜਾ, ਸਵੱਲਾ, ਸੁਹੇਲਾ, ਸਰਸ ਤੇ ਸਵੇਰਾ ਸਾਰੇ ਹੀ ਹਾਂ-ਪੱਖੀ ਅਰਥ ਵਾਲੇ ਸ਼ਬਦ ਹਨ। ਸਗਣ ਤੇ ਸੁਆਰਥ, 'ਸ' ਅੱਖਰ ਨਾਲ ਸ਼ੁਰੂ ਹੁੰਦੇ ਹਨ ਤੇ ਇਸੇ ਹੀ ਤਰ੍ਹਾਂ ਸੱਜਣ ਤੇ ਸਹੇਲੀ ਵੀ। 'ਸ' ਨਾਲ ਸ਼ੁਰੂ ਹੋਣ ਵਾਲਾ ਸੂਰਜ, ਹਰ ਪ੍ਰਕਾਰ ਦੀ ਊਰਜਾ ਦਾ ਮੁੱਢਲਾ ਤੇ ਸਭ ਤੋਂ ਵਡਾ ਸਰੋਤ ਹੈ। |

ਬੜੀ ਮਜ਼ੇਦਾਰ ਗੱਲ ਹੈ ਕਿ ਪੰਜਾਬੀ ਦੀ ਲਿਪੀ, ੳ, ਅ, ੲ ਤਿੰਨਾਂ ਮਾਤ੍ਰਾਂ (Vowels) ਨੂੰ ਛੱਡ ਕੇ 'ਸ' ਅਖਰ ਨਾਲ ਹੀ ਸ਼ੁਰੂ ਹੁੰਦੀ ਹੈ ਅਤੇ ਇਸੇ ਲਿਪੀ ਵਿਚ ਹੀ ਲਿਖਿਆ ਗਿਆ ਹੈ, ਸਿੱਖ ਧਰਮ ਦਾ ਸਿਧਾਂਤਕ ਆਧਾਰ (Ideological base), ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਸ ਨੂੰ ਸ਼ਬਦ ਗੁਰੂ ਕਹਿ ਕੇ ਸਤਿਕਾਰਿਆ ਤੇ ਸਨਮਾਨਿਆ ਜਾਂਦਾ ਹੈ। ਇਸ ਦੀ ਸ੍ਰੇਸ਼ਠਤਾ ਬਾਰੇ ਸੰਸਾਰ ਪ੍ਰਸਿਧ ਇਤਿਹਾਸਕਾਰ ਆਰਨੋਲਡ ਟਾਇਨਬੀ ਨੇ ਇਸ ਤਰ੍ਹਾਂ ਕਿਹਾ ਹੈ :

"Guru Granth Sahib is remarkable for several reasons. Of all the known religious scriptures, this book is the most highly venerated. It means more to Sikhs than even the Quran means to Muslims, the Bible to Christians and the Torah to Jews. The Guru Granth is the Sikhs 'perpetual Guru (spiritual guide).' In this coming religious debate, the Sikh religion and its scripture—Guru Granth will have some thing of special value to say to rest of the world."

**(Ornald Toynbce—Parliament of World Religion, Chieago-1993)**

ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਸਿੱਖ ਸਭਿਆਚਾਰ ਦਾ ਸਰੋਤ ਹੈ। ਸਾਰਾ ਸਿੱਖ ਸਭਿਆਚਾਰ ਇਸ ਦੇ ਸਤਿਕਾਰ ਤੇ ਇਸ ਦੀ ਆਗਿਆ ਦੇ ਪਾਲਣ ਤੋਂ ਹੀ ਉਸਰਿਆ ਹੈ। ਇਸ ਗੁਰੂ ਗ੍ਰੰਥ ਸਾਹਿਬ ਦਾ ਮੂਲ ਮੰਤ੍ਰ, ਜੋ "ਇਕ ਓਅੰਕਾਰ" ਨੂੰ ਪ੍ਰੀਭਾਸ਼ਤ ਕਰਦਾ, "ਸਤਿਨਾਮ" ਨਾਲ ਸ਼ੁਰੂ ਹੁੰਦਾ ਹੈ। ਇਸ ਗ੍ਰੰਥ ਸਾਹਿਬ ਦੀ ਮੁੱਢਲੀ ਬਾਣੀ, ਜਪੁ ਜੀ ਸਾਹਿਬ ਦੀ ਪਹਿਲੀ ਪਉੜੀ "ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ", 'ਸ' ਅਖਰ ਨਾਲ ਸ਼ੁਰੂ ਹੁੰਦੀ ਹੈ। ਇਸੇ ਗੁਰੂ ਗ੍ਰੰਥ ਸਾਹਿਬ ਦੀ ਆਖਰੀ ਤੁਕ "ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ" ਫਿਰ 'ਸ' ਅਖਰ ਨਾਲ ਹੀ ਸਮਾਪਤ ਹੁੰਦੀ ਹੈ। ਪ੍ਰਤਖ ਹੀ ਸਿੱਖੀ ਦਾ ਸਿਧਾਂਤ ਸਮੂਹ (Ideological Base) 'ਸ' ਅਖਰ ਨਾਲ ਹੀ ਸ਼ੁਰੂ ਹੁੰਦਾ ਹੈ ਤੇ 'ਸ' ਅਖਰ ਨਾਲ ਹੀ ਸਮਾਪਤ ਹੁੰਦਾ ਹੈ। ਸਿੱਖ ਧਰਮ ਦੀ ਸਾਰੀ ਪਹੁੰਚ ਇਨ੍ਹਾਂ 'ਸਸਿਆਂ' ਵਿਚਕਾਰ ਹੀ ਵਿਚਰਦੀ ਹੈ ਅਤੇ 'ਸ' ਹਾਂ-ਪੱਖੀ ਰਵਈਏ ਦਾ ਸੂਚਿਕ ਹੈ। ਇਸੇ ਕਰਕੇ ਸਿੱਖ ਧਰਮ ਹਾਂ-ਪੱਖੀ ਪਹੁੰਚ ਵਾਲਾ ਧਰਮ ਹੈ। ਧਰਮ ਦਾ ਇਸ਼ਟ, ਧਰਮ ਦਾ ਆਧਾਰ, 'ਸਚ' - "ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ" ਨੂੰ ਮੰਨਿਆ ਗਿਆ ਹੈ। 'ਸ' ਅਖਰ ਨਾਲ ਸ਼ੁਰੂ ਹੋਣ ਵਾਲਾ 'ਸਚ' ਜਾਗਤ ਜੋਤਿ (Living Spirit) ਮੰਨਿਆ ਜਾਂਦਾ ਹੈ, ਜੋ ਜਿਉਂਦੀ ਜਾਗਦੀ ਜ਼ਿੰਦਗੀ ਤੇ ਸਮੁਚੀ ਕੁਦਰਤ ਨੂੰ ਆਪ ਖ਼ੁਦ ਚਲਾਂਦਾ ਹੈ। ਇਸ ਜਾਗਤ ਜੋਤਿ ਪਰਮ ਸਚ ਦੀ ਆਗਿਆ ਦਾ ਪਾਲਣ ਕਰਨਾ, ਇਸ ਨੂੰ ਪਿਆਰ ਰੂਪ ਵਿਚ ਸਮਝ ਕੇ, ਇਸ ਨਾਲ ਪਿਆਰ ਗੰਢ ਪਾਉਣੀ, ਇਸ ਧਰਮ ਦਾ ਰਾਹ ਹੈ, ਇਸ ਦੀ ਪਹੁੰਚ ਹੈ। ਪਿਆਰ ਆਪਣੇ ਆਪ ਵਿਚ ਇਕ ਹਾਂ-ਪਖੀ ਜਜ਼ਬਾ ਹੈ ਜੋ ਹਰ ਪ੍ਰਕਾਰ ਦੀਆਂ ਜ਼ਾਤੀ, ਤੇ ਸਮੇਂ ਤੇ ਸਥਾਨ ਨਾਲ ਸੰਬੰਧਤ ਵਿਚਾਰਾਂ ਤੋਂ ਉਪਰ ਹੈ, ਸਰਬ ਸਾਂਝਾ ਤੇ ਸਦੀਵੀ ਜਜ਼ਬਾ ਹੈ। ਇਸ ਸੱਚ ਨਾਲ ਪਿਆਰ ਗੰਢ ਪਾਉਣ ਲਈ, ਉਸ ਦੀ ਸਾਜੀ ਸਮੁੱਚੀ ਕੁਦਰਤ ਵਿਚੋਂ ਮਿਲਦੀਆਂ, ਉਸ ਦੀਆਂ ਸਿਫ਼ਤਾਂ ਦਾ ਸਿਮਰਨ ਕਰਕੇ, ਉਸ ਦੇ ਪਿਆਰ ਵਿਚ ਲੀਣ ਹੋਣਾ, ਸਿੱਖ ਧਰਮ ਅਨੁਸਾਰ, ਜ਼ਿੰਦਗੀ ਦਾ ਮਨੋਰਥ ਹੈ ਜ਼ਿੰਦਗੀ ਦਾ ਨਿਸ਼ਾਨਾ ਹੈ। ਇਸ ਨਿਸ਼ਾਨੇ ਲਈ ਕਿਸੇ ਦੇਵੀ ਦੇਵਤੇ ਜਾਂ ਪੀਰ ਪੈਗੰਬਰ, ਅਥਵਾ ਕਿਸੇ ਤੀਸਰੀ ਹਸਤੀ ਦਾ ਸਹਾਰਾ ਨਹੀਂ ਲਿਆ ਜਾਂਦਾ। ਪਿਆਰ ਸਿਧੀ ਪਹੁੰਚ (direct approach) ਹੈ।

ਇਸ ਧਰਮ ਵਿਚ ਨਾ ਤਾਂ ਕੋਈ ਦੁਨਿਆਵੀ ਲੋੜਾਂ ਹੀ ਧਰਮ ਦਾ ਨਿਸ਼ਾਨਾ ਹੁੰਦਾ ਹੈ, ਨਾ ਦੁਨਿਆਵੀ ਦੁੱਖਾਂ ਦੀ ਨਵਿਰਤੀ ਤੇ ਨਾ ਹੀ ਕੋਈ ਫ਼ਰਜ਼ੀ ਸਵਰਗ ਜਾਂ ਮੁਕਤੀ:

ਰਾਜ ਨਾ ਚਾਹਉ ਮੁਕਤਿ ਨ ਚਾਹਉ ਮਨ ਪ੍ਰੀਤਿ ਚਰਨ ਕਮਲਾਰੇ ॥

(ਪੰ. ੫੩੪)

ਭਗਤੀ ਕੇਵਲ ਆਤਮਾ ਦੇ ਸ਼ੌਕ ਕਰਕੇ, ਪਰਮ ਸਚ ਨਾਲ ਪ੍ਰੀਤ ਵਿਚ ਜੁੜੇ ਰਹਿਣ

ਕਰਕੇ ਹੀ ਕੀਤੀ ਜਾਂਦੀ ਹੈ।

ਕਰਹਿ ਭਗਤਿ ਆਤਮ ਕੈ ਚਾਇ ॥ ਪ੍ਰਭੁ ਅਪਣੇ ਸਿਉ ਰਹਹਿ ਸਮਾਇ ॥
(ਪੰ. ੨੮੬)

ਬਾਬਾ ਫ਼ਰੀਦ (ਪੰ. ੧੩੭੯), ਭਗਤ ਰਵਿਦਾਸ (ਪੰ. ੬੫੯) ਅਤੇ ਗੁਰੂ ਗੋਬਿੰਦ ਸਿੰਘ ਨੇ ਵੀ ਪ੍ਰੇਮ ਤੇ ਪ੍ਰੀਤ ਨੂੰ ਪਰਮ ਸਚ ਪਰਮਾਤਮਾ ਨੂੰ ਮਿਲਣ ਦਾ ਰਾਹ ਦਸਿਆ ਹੈ :

ਸਾਚੁ ਕਹੋਂ ਸੁਣ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥

ਉਸ ਪਰਮ ਸਚ ਨਾਲ ਪ੍ਰੀਤ, ਉਸ ਦੀ ਸਾਜੀ ਖਲਕਤ ਨਾਲ ਪ੍ਰੀਤ ਦੇ ਰੂਪ ਵਿਚ ਸਾਹਮਣੇ ਆਉਂਦੀ ਹੈ ਜਿਸ ਦਾ ਅਮਲੀ ਰੂਪ ਹੈ ਸਭ ਦੁਨੀਆਂ ਨੂੰ ਸੁਬਹਾਨ ਸਮਝਦਿਆਂ, ਉਸ ਦੀ ਬਿਨਾਂ ਕਿਸੇ ਭੇਦ ਭਾਵ ਤੇ ਵਿਤਕਰੇ ਦੇ ਸੇਵਾ ਕਰਨਾ। ਸਿਮਰਨ ਦੇ ਨਾਲ ਸੇਵਾ, ਸਿੱਖੀ ਨੂੰ ਹਾਂ-ਪਖੀ ਪਹੁੰਚ ਪ੍ਰਦਾਨ ਕਰਦੇ ਹਨ।

ਅਸੀਂ ਜਦ ਕਿਸੇ ਨੂੰ ਮਿਲਦੇ ਹਾਂ ਤਾਂ "ਸਤਿ ਸ੍ਰੀ ਅਕਾਲ" ਕਹਿ ਕੇ ਇਕ ਦੂਜੇ ਦਾ ਸੁਆਗਤ ਕਰਦੇ ਹਾਂ। ਸੁਆਗਤ ਦੇ ਇਸ ਢੰਗ ਵਿਚ ਅਸੀਂ ਨਾ ਤਾਂ ਕਿਸੇ ਅਗੇ ਝੁਕਦੇ ਹਾਂ, ਨਾਂ ਕਿਸੇ ਨੂੰ ਸਲਾਮੀ ਦਿੰਦੇ ਹਾਂ ਤੇ ਨਾ ਹੀ ਨੀਵੇਂ ਹੋਣ ਦਾ ਭਾਵ ਪ੍ਰਗਟ ਕਰਦੇ ਹਾਂ। ਨਾ ਕਿਸੇ ਅਗੇ ਝੁਕਣਾ ਨਾ ਕਿਸੇ ਨੂੰ ਝੁਕਾਉਣਾ, ਸ਼ਖਸੀ ਬਰਾਬਰੀ ਦਾ ਇਕ ਦੂਸਰੇ ਦਾ ਸਤਿਕਾਰ ਕਰਨ ਦਾ ਢੰਗ, ਕਿੰਨਾ ਹਾਂ-ਪਖੀ ਹੈ। ਸੁਆਗਤ ਦੇ ਇਸ ਢੰਗ ਨਾਲ ਅਸੀਂ ਇਕ ਦੂਸਰੇ ਨੂੰ ਆਪਣੇ ਇਸ਼ਟ "ਸਚ" ਨਾਲ ਜੋੜਦੇ ਹਾਂ ਉਸ ਦਾ ਚੇਤਾ ਕਰਵਾਂਦੇ ਹਾਂ। ਸਤਿ ਸ੍ਰੀ ਅਕਾਲ ਹੀ ਸਾਡਾ ਸਮੂਹਕ ਰੂਪ ਵਿਚ ਨਾਅਰਾ (slogan) ਹੈ, ਭਾਵੇਂ ਉਹ ਜੰਗੀ ਨਾਅਰੇ ਦੇ ਰੂਪ ਵਿਚ ਹੋਵੇ ਤੇ ਭਾਵੇਂ ਸੰਗਤ ਵਿਚ ਅਰਦਾਸ ਦੀ ਸਮਾਪਤੀ ਵੇਲੇ ਗਜਾਇਆ ਜਾਵੇ। ਇਸ ਨਾਅਰੇ ਤੋਂ ਪਹਿਲਾ "ਬੋਲੇ ਸੋ ਨਿਹਾਲ" ਇਸ ਨੂੰ ਖੁਸ਼ੀ ਦਾ ਨਾਅਰਾ ਬਣਾ ਦਿੰਦਾ ਹੈ। ਫਿਰ ਸਰਬਤ ਦਾ ਭਲਾ ਸਾਡੀ ਨਿਤ ਦੀ ਕਾਮਨਾ ਹੈ, ਪਰਮਾਤਮਾ ਕੋਲੋਂ ਹਰ ਸਮੇਂ ਕੀਤੀ ਗਈ ਮੰਗ ਹੈ। ਇਹ ਮੰਗ ਗੁਰੂ ਅਮਰਦਾਸ ਜੀ ਦੇ ਇਸ ਸਲੋਕ ਦੀ ਹੀ ਵਿਆਖਿਆ ਹੈ :

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥ (ਪੰ. ੮੫੩)

ਇਹ ਕੇਵਲ ਸਿੱਖ ਧਰਮ ਦੀ ਹੀ ਨਵੇਕਲੀ ਪਛਾਣ ਹੈ, ਜੋ ਦੂਸਰੇ ਧਰਮਾਂ ਤੇ ਵਿਚਾਰਾਂ ਵਾਲਿਆਂ ਦਾ ਵੀ ਉਸੇ ਤਰ੍ਹਾਂ ਸਤਿਕਾਰ ਕਰਦਾ ਹੈ, ਉਨ੍ਹਾਂ ਦੀ ਉਸੇ ਤਰ੍ਹਾਂ ਹੀ ਸੁਖ ਮੰਗਦਾ ਹੈ, ਜਿਵੇਂ ਆਪਣੇ ਧਰਮ ਵਾਲਿਆਂ ਦੀ। ਇਥੇ ਦੂਸਰੇ ਧਰਮ ਵਾਲਿਆਂ ਨੂੰ ਕਾਫ਼ਰ-ਨੀਵੇਂ ਜਾਂ ਗੁਲਾਮ ਨਹੀਂ ਮੰਨਿਆ ਜਾਂਦਾ। ਕਾਫ਼ਰਾਂ ਲਈ ਦੋਜ਼ਖ਼ ਦੀ ਮੰਗ ਨਹੀਂ ਕੀਤੀ ਜਾਂਦੀ। ਸਭ ਨੂੰ ਬਰਾਬਰੀ ਦਾ ਦਰਜਾ ਦਿੱਤਾ ਜਾਂਦਾ ਹੈ। "ਸਰਬਤ ਦਾ ਭਲਾ" ਅਤੇ "ਸਤਿ ਸ੍ਰੀ ਅਕਾਲ", ਦੋਵੇਂ ਹੀ ਸਿੱਖ ਧਰਮ ਦਾ ਪ੍ਰਗਟ ਤੇ ਐਲਾਨਿਆਂ ਰੂਪ ਹਨ। ਇਹ ਦੋਵੇਂ ਹੀ

"ਸ" ਅਖਰ ਨਾਲ ਸ਼ੁਰੂ ਹੁੰਦੇ ਹਨ ਅਤੇ ਸਿੱਖੀ ਦੇ ਹਾਂ - ਪਖੀ ਰਵਈਏ ਦਾ ਪ੍ਰਮਾਣ ਹਨ।

ਸਿੱਖ ਸ਼ਬਦ ਵੀ ਤਾਂ 'ਸ' ਅਖਰ ਨਾਲ ਹੀ ਸ਼ੁਰੂ ਹੁੰਦਾ ਹੈ। ਇਸ ਦਾ ਭਾਵ ਹੈ ਸਚੇ ਗੁਰੂ ਦੀ ਸਿਖਿਆ ਉਤੇ ਚਲਣ ਵਾਲਾ। ਜੋਤਿ ਸਰੂਪ ਪਰਮ ਸਚ ਆਪ ਹੀ ਤਾਂ ਸਚਾ ਗੁਰੂ ਹੈ, ਜਿਸ ਦੀ ਸਿਖਿਆ ਸ਼ਬਦ ਰੂਪ ਵਿਚ ਪ੍ਰਗਟ ਹੋ ਕੇ ਮਨੁੱਖ ਲਈ ਮਾਰਗ ਦਰਸ਼ਨ-ਗੁਰੂ ਬਣਦੀ ਹੈ। ਸਿੱਖ ਸਿਵਾਏ ਇਸ ਸਚੇ ਗੁਰੂ ਦੀ ਸ਼ਬਦ ਰੂਪ ਵਿਚ ਸਿਖਿਆ ਤੋਂ, ਹੋਰ ਕਿਸੇ ਵਿਚਾਰ ਨੂੰ ਨਹੀਂ ਅਪਣਾਂਦਾ, ਅੱਖ ਥਲੇ ਨਹੀਂ ਲਿਆਉਂਦਾ, ਜਿਵੇਂ ਗੁਰੂ ਗੋਬਿੰਦ ਸਿੰਘ ਨੇ ਫੁਰਮਾਇਆ ਹੈ :

ਪਾਂਏ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ ॥
ਰਾਮ ਰਹੀਮ ਪੁਰਾਨ ਕੁਰਾਨ, ਅਨੇਕ ਕਹੈ ਮਤਿ ਏਕ ਨ ਮਾਨਯੋ ॥
ਸਿੰਮ੍ਰਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈ, ਹਮ ਏਕ ਨ ਜਾਨਯੋ ॥
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ, ਮੈ ਨ ਕਹਯੋ ਸਭ ਤੋਹਿ ਬਖਾਨਯੋ ॥

ਕਿਉਂਕਿ ਇਨ੍ਹਾਂ ਮਤਾਂ ਤੇ ਵਿਚਾਰਾਂ ਵਿਚ ਨਿਸ਼ਾਨਾ, ਨਾ ਤਾਂ ਪ੍ਰਭੂ ਪ੍ਰੀਤ ਹੈ ਤੇ ਨਾ ਹੀ ਸਰਬਤ ਦਾ ਭਲਾ। ਕੇਵਲ ਨਿੱਜੀ ਸੁੱਖਾਂ ਦੀ ਪ੍ਰਾਪਤੀ ਜਾਂ ਨਿੱਜੀ ਮੁਕਤੀ ਹੀ ਨਿਸ਼ਾਨਾ ਹੈ। "ਮੰਨੈ ਤਰੈ ਤਾਰੇ ਗੁਰ ਸਿਖ" ਵਾਲੀ, ਦੂਸਰਿਆਂ ਦੇ ਭਲੇ ਦੀ ਭਾਵਨਾ ਕੇਵਲ ਸਿੱਖੀ ਵਿਚ ਹੀ ਹੈ, ਜਿਥੇ ਕਿਸੇ ਪ੍ਰਕਾਰ ਦਾ ਭੇਦ ਭਾਵ ਨਹੀਂ।

ਭਾਈ ਗੁਰਦਾਸ ਨੇ ਵੀ ਕਿਹਾ ਹੈ ਕਿ ਤੀਰਥਾਂ ਤੇ ਜਾਣ ਤੇ ਹੋਰ ਕਰਮ ਕਾਂਡਾ ਦਾ ਨਿਸ਼ਾਨਾ ਵੀ ਨਿੱਜੀ ਤੇ ਵਿਅਕਤੀਗਤ ਮੁਕਤੀ ਹੀ ਹੁੰਦਾ ਹੈ, ਜੋ ਆਪਣੇ ਆਪ ਵਿਚ ਇਕ ਲੋਭ ਹੈ। ਇਸੇ ਤਰ੍ਹਾਂ ਵੇਦਾਂ ਤੇ ਸਿਮ੍ਰਤੀਆਂ ਆਦਿ ਵਿਚ ਨਿਸ਼ਾਨਾ ਪਿਆਰ ਤੇ ਪ੍ਰੇਮਾ ਭਗਤੀ ਨਹੀਂ, ਕੇਵਲ ਜ਼ਾਤੀ ਜਾਂ ਆਪਣੇ ਵਰਨ ਨਾਲ ਸੰਬੰਧਿਤ ਜਾਤ ਦੇ ਸੁਖ ਹੀ ਨਿਸ਼ਾਨਾ ਹੈ। ਕੇਵਲ ਸਿੱਖੀ ਹੀ ਐਸਾ ਧਰਮ ਹੈ ਜਿਸ ਵਿਚ ਵਰਨ ਵੰਡ (ਜਾਤ ਪਾਤੀ ਵੰਡ) ਨੂੰ ਛਡ ਛੁਡਾ ਕੇ ਸਭ ਦੇ ਸਾਂਝੇ ਸੁਖ ਲਈ ਹੀ ਕਾਮਨਾ ਕੀਤੀ ਜਾਂਦੀ ਹੈ।

ਬਾਬਾ ਆਇਆ ਤੀਰਥੈ ਤੀਰਥ ਪੁਰਬ ਸਭੇ ਫਿਰ ਦੇਖੈ ॥
ਪੂਰਬ ਧਰਮ ਬਹੁ ਕਰਮ ਕਰਿ ਭਾਉ ਭਗਤਿ ਬਿਨੁ ਕਿਤੇ ਨ ਲੇਖੈ।
ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦ ਸਿੰਮ੍ਰਿਤਿ ਪੜ ਪੇਖੈ ॥
ਗੁਰਮੁਖਿ ਵਰਨੁ ਅਵਰਨ ਹੋਇ ਨਿਵ ਚਲਣਾ ਗੁਰ ਸਿਖ ਵਿਸੇਖੈ ॥
(ਵਾਰ ੧, ਪਉੜੀ ੨੭)

ਕੇਵਲ ਸਿੱਖੀ ਵਿਚ ਹੀ ਇਹ ਵਿਸ਼ੇਸ਼ਤਾ ਹੈ ਕਿ ਇਸ ਵਿਚ ਨਾ ਤਾਂ ਨੀਵੀਂ ਜਾਤ ਵਾਲੇ ਸ਼ੂਦਰਾਂ ਨੂੰ ਦੂਸਰਿਆਂ ਨਾਲੋਂ ਅਲੱਗ ਥਲੱਗ ਤੇ ਨੀਵੇਂ ਦਰਜੇ ਦੇ ਸਮਝਿਆ ਜਾਂਦਾ ਹੈ ਤੇ ਨਾ ਹੀ ਕਿਸੇ ਦੂਸਰੇ ਧਰਮ ਵਾਲਿਆਂ ਨੂੰ ਕਾਫਰ ਕਹਿ ਕੇ ਉਨ੍ਹਾਂ ਦਾ ਨਿਰਾਦਰ

ਕੀਤਾ ਜਾਂਦਾ ਹੈ। ਸਗੋਂ ਸਿੱਖੀ ਵਿਚ ਸਭ ਜਾਤਾਂ ਤੇ ਧਰਮਾਂ ਨੂੰ ਇਕ ਸਮਾਨ ਸਮਝਦਿਆਂ ਹੋਇਆਂ, ਆਪਣੇ ਆਪ ਨੂੰ ਨੀਵਾਂ ਦਸ ਕੇ ਉਨ੍ਹਾਂ ਦਾ ਆਦਰ ਕੀਤਾ ਜਾਂਦਾ ਹੈ। "ਹਮ ਨਹੀਂ ਚੰਗੇ ਬੁਰਾ ਨਹੀਂ ਕੋਇ" ਨਾ ਸਿਰਫ਼ ਕਿਹਾ ਹੀ ਜਾਂਦਾ ਹੈ, ਸਗੋਂ ਇਸ ਦਾ ਅਮਲੀ ਸਬੂਤ ਦੇਣ ਲਈ, ਆਪ ਉਨ੍ਹਾਂ ਦੀ ਸੇਵਾ ਕੀਤੀ ਜਾਂਦੀ ਹੈ। ਉਨ੍ਹਾਂ ਸਭ ਨੂੰ ਸੰਗਤ ਵਿਚ ਇਕ ਸਮਾਨ ਥਾਂ ਦੇ ਕੇ ਪਾਣੀ ਤੇ ਪੱਖੇ ਤੋਂ ਇਲਾਵਾ, ਉਨ੍ਹਾਂ ਸਭ ਨੂੰ ਲੰਗਰ ਵਿਚ ਸਭ ਦੇ ਬਰਾਬਰ ਬਿਠਾ ਕੇ ਇਕ ਸਮਾਨ ਖਾਣਾ ਖੁਆਇਆ ਜਾਂਦਾ ਹੈ, ਤੇ ਉਨ੍ਹਾਂ ਦੇ ਝੂਠੇ ਬਰਤਨ ਵੀ ਬਿਨਾਂ ਕਿਸੇ ਭੇਦ ਭਾਵ ਤੇ ਵਿਤਕਰੇ ਦੇ ਸਾਫ਼ ਕੀਤੇ ਜਾਂਦੇ ਹਨ. ਜੋੜੇ ਵੀ ਝਾੜੇ ਜਾਂਦੇ ਹਨ। ਗੁਰਦਵਾਰਿਆਂ ਨਾਲ ਸੰਬੰਧਿਤ ਸਰੋਵਰਾਂ ਵਿਚ, ਸਭ ਜਾਤਾਂ ਤੇ ਧਰਮਾਂ ਵਾਲਿਆਂ ਦਾ ਇਕਠਿਆਂ ਇਸ਼ਨਾਨ, ਹਰ ਪ੍ਰਕਾਰ ਦੀ ਛੂਆ ਛੂਤ, ਭੇਦ ਭਾਵ ਨੂੰ ਜਿਵੇਂ ਧੋ ਕਢਣ ਦਾ ਸਾਧਨ ਮੰਨਿਆ ਜਾਂਦਾ ਹੈ ਅਤੇ ਇਹ ਹੀ ਹੈ ਇਨ੍ਹਾਂ ਸਰੋਵਰਾਂ ਦਾ, ਮਨੁਖੀ ਏਕਤਾ ਦਾ ਤੀਰਥ ਹੋਣ ਦਾ ਸਬੂਤ। ਯਾਦ ਰਹੇ ਕਿ ਸਰੋਵਰ ਵੀ 'ਸ' ਅੱਖਰ ਨਾਲ ਹੀ ਸ਼ੁਰੂ ਹੁੰਦਾ ਹੈ।

ਸਭ ਦੇ ਸਾਂਝੇ ਸਿਰਜਣਹਾਰ ਨੂੰ ਸਚਾ ਗੁਰੂ ਮੰਨਦਿਆਂ ਉਸ ਦੀ ਸੇਵਾ ਤੇ ਚਾਕਰੀ ਦਾ, ਵਿਧੀ ਵਿਧਾਨ, ਕੁਲ ਮਨੁੱਖਤਾ ਨੂੰ ਆਪਣੇ ਆਪ ਤੋਂ ਚੰਗਾ ਸਮਝਦਿਆਂ ਹੋਇਆਂ, ਉਸ ਦੀ ਸੇਵਾ ਕਰਨਾ ਹੈ। ਇਹ ਹੀ ਹੈ ਸਚੇ ਪ੍ਰਭੂ ਦੀ ਸੇਵਾ।

ਸੇਵਾ ਕਰੇ ਸੁ ਚਾਕੁਰ ਹੋਇ ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥
ਹਮ ਨਹੀਂ ਚੰਗੇ ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥

ਸਚੇ ਗੁਰੂ ਦੀ ਇਸ ਸਿਖਿਆ ਉਤੇ ਚਲਨਾ ਸਿੱਖੀ ਦਾ ਰਾਹ ਹੈ ਤੇ ਇਹ ਹੀ ਹੈ 'ਸ' ਅਖਰ ਨਾਲ ਸ਼ੁਰੂ ਹੋਣ ਵਾਲੇ ਸਿੱਖ ਦੀ ਜੀਵਨ ਜੁਗਤੀ, ਜੋ ਸਿੱਖੀ ਨੂੰ ਹਾਂ - ਪੱਖੀ ਕਿਰਦਾਰ ਦਿੰਦੀ ਹੈ, ਜਿਸ ਕਰਕੇ ਅੱਜ ਦੁਨੀਆਂ ਦੇ ਧਰਮਾਂ ਵਿਚ ਸਿੱਖ ਧਰਮ ਸਰਬ ਸ੍ਰੇਸ਼ਠ ਮੰਨਿਆ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਨੇ ਹਰ ਸਿੱਖ ਦੇ ਨਾਮ ਨਾਲ ਸਿੰਘ ਸ਼ਬਦ ਜੋੜ ਦਿੱਤਾ ਹੈ ਅਤੇ ਸਿੱਖ ਸਾਰੀ ਦੁਨੀਆਂ ਵਿਚ 'ਸਰਦਾਰ' ਕਰਕੇ ਬੁਲਾਏ ਜਾਂਦੇ ਹਨ। ਯਾਦ ਰਹੇ ਕਿ ਸਿੱਖ ਦੀ ਸਰਦਾਰੀ ਪਰਮ ਸਚ ਪਰਮਾਤਮਾ ਦੇ ਹੁਕਮ ਦੀ ਤਾਮੀਲ ਦੀ ਸੂਚਿਕ ਹੈ। "ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ" (ਪੰ. ੧੪੨)। ਸਿੰਘ ਤੇ ਸਰਦਾਰ ਦੋਵੇਂ ਹੀ 'ਸ' ਅਖਰ ਨਾਲ ਸ਼ੁਰੂ ਹੁੰਦੇ ਹਨ ਅਤੇ ਸ੍ਰੇਸ਼ਠਾ ਤੇ ਸਤਿਕਾਰ ਦਾ ਪ੍ਰਮਾਣ ਹਨ।

## ਸੱਸੇ ਦੀ ਮੁਹਾਰਨੀ

ਸਸਿਆਂ ਉਤੇ ਨਿਰਧਾਰਤ ਸਿੱਖ ਸਭਿਆਚਾਰ ਦੀ ਮੁਹਾਰਨੀ, ਸਿੱਖ ਧਰਮ ਦੇ ਇਸ਼ਟ "ਸਚ" ਨਾਲ ਸ਼ੁਰੂ ਹੁੰਦੀ ਹੈ, ਜੋ ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ਹੈ। ਇਸ ਸਰਬ ਵਿਆਪੀ ਜੋਤਿ ਸਰੂਪ, ਸਭ ਦੇ ਸਿਰਜਨਹਾਰ ਤੇ ਇਕੋ ਇਕ 'ਸਾਹਿਬ' ਦੀ ਸ਼ਬਦ ਰੂਪ ਵਿਚ ਪਛਾਣ ਕਰਕੇ ਇਸ ਦੀ ਸਿਫਤ ਸਲਾਹ ਰਾਹੀਂ ਸਿਮਰਨ ਕਰਨਾ ਤੇ ਸੁਰਤ ਨੂੰ ਸ਼ਬਦ ਨਾਲ ਜੋੜ ਕੇ ਇਸ ਦੀ ਸਿਖਿਆ ਉਤੇ ਚਲਦਿਆਂ ਸਚਿਆਰ ਬਣਨਾ ਤੇ ਇਸ ਸਚ ਨਾਲ ਪ੍ਰੀਤ ਸੰਜੋਗ ਵਿਚ ਜੁੜਨਾ ਸਿੱਖੀ ਦਾ ਨਿਸ਼ਾਨਾ ਹੈ। ਸਚਿਆਰ ਬਣਨ ਦਾ ਇਕੋ ਇਕ ਰਾਹ ਹੈ। "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲ"। ਇਹ ਹੀ ਹੈ ਸ਼ਬਦ ਤੇ ਸੁਰਤ ਦਾ ਸੰਜੋਗ ਦਾ ਅਮਲੀ ਰੂਪ, ਜੋ ਸਿੱਖ ਨੂੰ ਇਕ ਸੁਹਾਗਣ ਨਾਰੀ ਵਰਗਾ ਸਮਰਪਤ ਆਚਰਨ ਪ੍ਰਦਾਨ ਕਰਦਾ ਹੈ। 'ਹੁਕਮਿ ਰਜਾਈ ਚਲਣਾ' ਨਾਲ ਜਿਥੇ ਸਹਿਜ, ਸੰਜਮ, ਸੰਤੋਖ, ਸਬਰ ਤੇ ਸ਼ੁਕਰ ਦੇ ਸਦ ਗੁਣ ਉਸਰ ਆਉਂਦੇ ਹਨ, ਉਥੇ ਸਿਫਤ ਤੇ ਸਲਾਹ ਦੇ ਰੂਪ ਵਿਚ ਸਿਮਰਨ ਕਰਨ ਨਾਲ ਸਰਧਾ, ਸਿਦਕ ਤੇ ਸਭਨਾ ਦਾ ਵਿਸਾਹ ਉਸ ਦੇ ਕਿਰਦਾਰ ਦਾ ਹਿੱਸਾ ਬਣ ਜਾਂਦੇ ਹਨ। "ਹੁਕਮਿ ਰਜਾਈ ਚਲਣਾ" ਦਾ ਮੁੱਢਲਾ ਸਰੂਪ ਹੈ "ਕੇਸ ਤੇ ਦਾਹੜੀ" ਰਖਦਿਆਂ ਹੋਇਆ ਸਾਬਤ ਸੂਰਤ ਰਹਿਣਾ। ਇਹ ਹੀ ਸਿੱਖ ਦੀ "ਸਿਰਦਾਰੀ" ਹੈ, "ਦਸਤਾਰ ਸਿਰਾ" ਹੈ। ਸਿੱਖ ਸ਼ਬਦ ਗੁਰੂ ਦੀ ਸਿਖਿਆ ਉਤੇ ਚਲਦਾ ਹੋਇਆ, ਆਪਣੇ ਆਪ ਨੂੰ ਸ਼ਬਦ ਦੇ, ਸਚ ਦੇ ਹਵਾਲੇ ਕਰਦਾ ਹੋਇਆ, ਸੱਚ ਨੂੰ ਸਮਰਪਤ ਹੋ ਜਾਵੇਗਾ। ਇਹ ਸਭ ਕੁਝ ਤਦ ਹੀ ਹੋਵੇਗਾ ਜੇਕਰ ਉਸ ਉਤੇ ਸਚ ਦੀ, ਸਚੇ ਗੁਰੂ ਦੀ ਮਿਹਰ, ਨਦਰ ਤੇ ਕਿਰਪਾ ਦ੍ਰਿਸ਼ਟੀ ਹੋ ਜਾਵੇਗੀ।

ਇਸ ਰਾਹ ਚਲਣ ਲਈ ਸਿੱਖ **ਸਵੇਰੇ**, "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ" ਕਰਨ ਲਈ **ਸਿਮਰਨ** ਤੇ ਨਿਤਨੇਮ ਵਿਚ ਜੁੜਦਾ ਹੈ, "ਫਿਰ ਚੜ੍ਹੇ ਦਿਵਸ ਗੁਰਬਾਣੀ ਗਾਵੈ" ਲਈ **ਸੰਗਤ** ਵਿਚ ਹਾਜ਼ਰ ਹੁੰਦਾ ਹੈ, **ਸੰਧਿਆ ਵੇਲੇ ਸੋਦਰ** (ਰਹਿਰਾਸ) ਤੇ **ਸੌਣ ਵੇਲੇ ਸੋਹਿਲੇ** (ਕੀਰਤਨ ਸੋਹਿਲੇ) ਦਾ ਪਾਠ ਕਰਦਾ ਹੈ।

ਸਸਿਆਂ ਦੇ ਇਸ ਸਭਿਆਚਾਰ ਵਿਚ ਸੰਗਤ ਤੇ ਸੇਵਾ ਦਾ ਖ਼ਾਸ ਸਥਾਨ ਹੈ। ਇਸ ਦੇ ਨਾਲ ਹੀ ਸਾਖੀਆਂ ਦੇ ਰੂਪ ਵਿਚ ਸਿੱਖ ਇਤਿਹਾਸ ਇਸ ਸਭਿਆਚਾਰ ਦਾ ਜ਼ਰੂਰੀ ਅੰਗ ਹੈ।

ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ "ਸਤਿ ਸੰਗਤਿ ਐਸੀ ਜਾਣੀਐ ਜਿਥੇ ਇਕੋ ਨਾਮੁ ਵਿਖਾਣੀਐ" ਵਿਚ ਸਿੱਖ ਦੀ ਜ਼ਿੰਦਗੀ ਸ਼ਬਦ ਦੀ ਘਾੜਤ ਅਨੁਸਾਰ ਘੜੀ ਜਾਂਦੀ ਹੈ। ਸੰਗਤ ਵਿਚ ਜਿਥੇ ਸਭ ਜਾਤਾਂ, ਗੋਤਾਂ, ਧਰਮਾਂ, ਕਿਤਿਆਂ ਉਮਰਾਂ ਤੇ ਧਰਮਾਂ ਦੇ ਲੋਕ, ਮਰਦ ਤੇ ਤੀਵੀਆਂ, ਸ਼ਬਦ ਦੀ ਸੇਧ ਵਿਚ ਜੁੜੇ ਹੁੰਦੇ ਹਨ, ਉਨ੍ਹਾਂ ਦੀ ਸੇਵਾ ਕਰਨ ਨਾਲ ਸਿੱਖ ਦੇ ਹੱਥ ਸੁਕੱਥ ਹੁੰਦੇ ਹਨ, ਮਨ ਨੀਵਾਂ ਹੁੰਦਾ ਹੈ ਤੇ

ਉਸ ਵਿਚੋਂ ਹਉਮੈਂ ਦੀ ਮੈਲ ਧੋਤੀ ਜਾਂਦੀ ਹੈ, ਕਿਉਂਕਿ ਸੰਗਤ ਦਾ ਇਹ ਰੂਪ, ਸਾਰੀਆਂ ਆਤਮਾਵਾਂ ਦਾ ਇਕ ਸੁਰ ਹੋਇਆ ਸਮੁੱਚ, ਪਰਮ ਸਚ ਪਰਮਾਤਮਾ ਦਾ ਹੀ ਰੂਪ ਹੁੰਦਾ ਹੈ। ਸੇਵਾ ਨਾਲ ਮਨ ਨਿਰਮਲ ਹੁੰਦਾ ਹੈ, ਅਤੇ ਨਿਰਮਲ ਮਨ ਬਾਰੇ ਭਗਤ ਕਬੀਰ ਕਹਿੰਦੇ ਹਨ :

ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ (ਪੰ. ੧੩੬੭)

ਇਸ ਤਰ੍ਹਾਂ ਪਰਮ ਸਚ ਪਰਮਾਤਮਾ ਨਾਲ ਪ੍ਰੀਤ ਸੰਜੋਗ ਦਾ ਅਵਸਰ ਬਣਦਾ ਹੈ, ਬਸ਼ਰਤੇ ਕਿ ਇਹ ਸੇਵਾ ਨਿਸ਼ਕਪਟ ਮਨ ਨਾਲ ਕੀਤੀ ਜਾਵੇ। ਨਿਜੀ ਸੁਆਰਥ ਤੇ ਦੁਨਿਆਵੀ ਮੰਗਾਂ ਨੂੰ ਸਾਹਮਣੇ ਰਖ ਕੇ ਨਾ ਕੀਤੀ ਜਾਵੇ।

ਫਿਰ ਸੰਗਤ ਵਿਚ ਸ਼ਬਦ ਤੇ ਕੀਰਤਨ ਦੀ ਧੁਨੀ, ਸਿੱਖ ਦੇ ਮਨ ਉਤੇ ਠੰਡੀ ਠੰਡੀ ਫੁਹਾਰ ਵਾਂਗ ਪੈਂਦੀ ਹੈ, ਮਨ ਸ਼ਾਂਤ ਹੁੰਦਾ ਹੈ ਤੇ ਆਤਮਾ ਉਡਾਰੀ ਲਾ ਕੇ ਪਰਮ ਸਚ ਨਾਲ ਇਕ ਸੁਰ ਹੋਣ ਤੇ ਉਸ ਨਾਲ ਜੁੜਨ ਦਾ ਝਲਕਾਰਾ ਮਾਣਦੀ ਹੈ। ਆਤਮਾ ਜੋ ਪਰਮਾਤਮਾ ਦੀ ਅੰਸ਼ ਹੈ, ਉਸੇ ਦਾ ਰੂਪ ਹੈ, ਉਡਾਰੀ ਲਾ ਕੇ ਸਿਧੀ ਉਸ ਨਾਲ ਜੁੜਦੀ ਹੈ ਤੇ ਉਸ ਨਾਲ ਪ੍ਰੀਤ ਸੰਜੋਗ ਸਥਾਪਤ ਹੁੰਦਾ ਹੈ। ਇਸ ਸੰਜੋਗ ਨਾਲ ਮਨੁੱਖ ਦੀ ਕਾਇਆ ਕਲਪ ਹੋ ਜਾਂਦੀ ਹੈ "ਸਫਲ ਸਫਲ ਭਈ ਸਫਲ ਜਾਤ੍ਰਾ" (ਪੰ. ੬੮੭) ਦਾ ਅਹਿਸਾਸ ਜਾਗਦਾ ਹੈ। ਸੰਗਤ ਵਿਚ ਕੀਤੀ ਅਰਦਾਸ ਨਾਲ ਉਸ ਦੀ ਸਮਰਪਨ ਦੀ ਵਚਨ ਬੱਧਤਾ ਸਥਾਪਤ ਹੁੰਦੀ ਹੈ।

ਸੰਗਤ ਵਿਚ ਹੀ ਉਸ ਦਾ ਸੰਤਾਂ ਤੇ ਸਾਧਾਂ ਨਾਲ ਮੇਲ ਹੁੰਦਾ ਹੈ "ਸਾਧ ਸੰਗ ਮਲੁ ਸਗਲੀ ਖੋਤ" ਰਾਹੀਂ ਉਸ ਦਾ ਪਾਰਬ੍ਰਹਮ ਦਾ ਸਾਥ ਪ੍ਰਾਪਤ ਹੋ ਸਕਦਾ ਹੈ :

ਸਾਧ ਸੰਗਿ ਮਲੁ ਲਾਥੀ। ਪਾਰਬ੍ਰਹਮੁ ਭਇਓ ਸਾਥੀ ॥ (ਪੰ. ੩੨੭)

ਗੁਰੂ ਸਾਹਿਬਾਨ ਦੇ ਜੀਵਨ ਦੀਆਂ ਸਾਖੀਆਂ, ਜੋ ਸਚਿਆਰ ਹੋਏ ਜੀਵਨ ਦਾ ਸਚ ਨਾਲ ਜੁੜ ਚੁਕੇ ਜੀਵਨ ਦਾ ਅਮਲੀ ਪ੍ਰਮਾਣ ਪੇਸ਼ ਕਰਦੀਆਂ ਹਨ, ਉਨ੍ਹਾਂ ਨੂੰ ਸੁਣ ਕੇ, ਸਿੱਖ ਦੇ ਮਨ ਵਿਚ ਸਚ ਲਈ, ਆਪਣੇ ਇਸ਼ਟ ਲਈ ਸਰਧਾ, ਸਿਦਕ ਤੇ ਪ੍ਰੇਮ ਸਥਾਪਤ ਹੋ ਸਕਦਾ ਹੈ।

ਸਖਿਆ ਦੇ ਇਸ ਸਭਿਆਚਾਰ ਰਾਹੀਂ ਸਿੱਖ, ਇਕ ਪਾਸੇ ਸਚ ਨਾਲ ਜੁੜਦਾ ਹੈ, ਦੂਸਰੇ ਪਾਸੇ ਸਰਬਤ ਦੇ ਭਲੇ ਲਈ "ਸ਼ੁਭ ਕਰਮਨ ਤੇ ਕਬਹੂ ਨ ਟਰੋਂ" ਲਈ ਦ੍ਰਿੜ੍ਹ ਹੋ ਜਾਂਦਾ ਹੈ। ਦੂਸਰਿਆਂ ਦੇ ਭਲੇ ਤੇ ਪਰਉਪਕਾਰ ਲਈ, ਉਨ੍ਹਾਂ ਦੀ ਆਤਮਾ ਦੀ ਆਜ਼ਾਦੀ ਲਈ 'ਸਿਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ' (ਭਗਤ ਕਬੀਰ ਪੰ. ੯੭੪) ਅਨੁਸਾਰ ਲੜਨ ਮਰਨ ਨੂੰ ਤਿਆਰ ਹੋ ਜਾਂਦਾ ਹੈ ਤੇ ਗੁਰੂ ਤੇਗ ਬਹਾਦੁਰ, ਭਾਈ ਮਨੀ ਸਿੰਘ ਤੇ ਭਾਈ ਮਹਾਰਾਜ ਸਿੰਘ ਵਾਂਗ ਲੋੜ ਪੈਣ ਉਤੇ ਸ਼ਹੀਦੀਆਂ ਦੇਣ ਤਕ ਚਲਾ ਜਾਂਦਾ ਹੈ। ਸ਼ਹੀਦੀ ਸਿੱਖ ਸਭਿਆਚਾਰ ਦੀ ਸਿਖਰ ਹੈ।

ਗੁਰਦੁਆਰਿਆਂ ਨਾਲ ਸਰੋਵਰ ,ਤੇ ਸ਼ਹਿਰਾਂ ਦੀ ਸਥਾਪਨਾ ਦੋ ਐਸੇ ਅਣਗੌਲੇ ਸੱਸੇ ਹਨ, ਜੋ ਸਿੱਖ ਸਭਿਆਚਾਰ ਦਾ ਉਹ ਅੰਗ ਹਨ ਜਿਸ ਨੇ ਪੰਜਾਬ ਦੇ ਜਾਤਪਾਤੀ ਵੰਡੀਆਂ ਉਤੇ ਆਧਾਰਤ ਜੀਵਨ ਦੀ ਕਾਇਆ ਕਲਪ ਕਰ ਦਿੱਤੀ ਤੇ ਸ਼ਹਿਰੀ ਸਭਿਅਤਾ ਦਾ ਮੁੱਢ ਬੰਨ੍ਹਿਆ ।

## (2)

## ਸਿੱਖ ਸਭਿਆਚਾਰ ਵਿਚ 'ਸ' ਅੱਖਰ ਦੀ ਅਹਿਮੀਅਤ

ਹਰ ਸਭਿਆਚਾਰ ਦੀ ਸ਼ੁਰੂਆਤ ਸਿੱਖਿਆ ਤੋਂ ਹੁੰਦੀ ਹੈ ਅਤੇ ਸਿੱਖਿਆ ਦਾ ਮਾਧਿਅਮ ਹੁੰਦੀ ਹੈ ਲਿਪੀ । ਗੁਰੂ ਨਾਨਕ ਦੇਵ ਦੀ ਆਸਾ ਰਾਗ ਵਿਚ ਲਿਖੀ ਬਾਣੀ "ਪਟੀ ਲਿਖੀ", (ਪੰ. ੪੩੨) ਵਿਚ ਇਹ ਲਿਪੀ 'ਸ' ਅਖਰ ਨਾਲ ਸ਼ੁਰੂ ਕੀਤੀ ਗਈ ਹੈ । ਇਸ ਦੀ ਪਹਿਲੀ ਤੁਕ ਵਿਚ ਹੀ ਸਿੱਖ ਸਭਿਆਚਾਰ ਦਾ ਆਧਾਰ, ਸਾਰ, ਤੇ ਉਦੇਸ਼, ਸੱਸੇ ਅਖਰ ਦੀ ਟੇਕ ਉਤੇ ਉਲੀਕਿਆ ਗਿਆ ਹੈ :

> ਸਸੈ ਸੋਇ ਸ੍ਰਿਸ਼ਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥
> ਸੇਵਤ ਰਹੈ ਚਿਤੁ ਜਿਨ ਕਾ ਲਾਗਾ ਆਇਆ ਤਿਨ ਕਾ ਸਫਲੁ ਭਇਆ ॥

ਸਿੱਖ ਸਭਿਆਚਾਰ ਦਾ ਆਧਾਰ ਉਹ ਪਰਮ ਸਚ ਹਸਤੀ ਹੈ, ਜਿਸ ਨੇ ਸਾਰੀ ਸ੍ਰਿਸ਼ਟੀ ਸਾਜੀ ਹੈ, ਅਤੇ ਇਸ ਦਾ ਇਕੋ ਇਕ ਮਾਲਕ, ਹਾਕਮ ਤੇ ਸਾਹਿਬ ਹੁੰਦਾ ਹੋਇਆ ਇਸ ਨੂੰ ਆਪਣੀ ਮਰਜ਼ੀ ਨਾਲ ਚਲਾ ਵੀ ਰਿਹਾ ਹੈ ਤੇ ਸਮੇਟਦਾ ਵੀ ਹੈ । ਇਸ ਲਈ ਇਹ ਇਕੋ ਇਕ ਸਾਹਿਬ, ਸਭ ਗੁਣ ਸੰਪੰਨ ਹੋਣ ਕਰਕੇ ਸਾਰੇ ਗਿਆਨ ਦਾ ਸਰੋਤ ਵੀ ਹੈ । 'ਸ' ਅਖਰ ਇਸੇ ਵਲ ਸੰਕੇਤ ਕਰਦਾ ਹੈ, ਇਸ ਲਈ ਸਾਰੀ ਸਿੱਖਿਆ ਵਿਚ ਸੱਸੇ ਅਖਰ ਨੂੰ ਪਹਿਲ ਦਿੱਤੀ ਗਈ ਹੈ ਜਿਸ ਕਰਕੇ ਇਹ ਸਾਰੀ ਸਿੱਖਿਆ ਦਾ ਮੂਲ ਮੁੱਢ ਹੈ । ਦੈਵੀ ਗੁਣਾਂ ਦੇ ਮਾਲਕ ਵੱਲ ਸੰਕੇਤ ਕਰਨ ਕਰਕੇ ਹੀ ਸ਼ਾਇਦ 'ਸ' ਅਖਰ ਜਿਸ ਸ਼ਬਦ ਦੇ ਮੁੱਢ ਵਿਚ ਲਗ ਜਾਂਦਾ ਹੈ, ਉਸ ਨੂੰ ਸ੍ਰੇਸ਼ਠਤਾ, ਵਡਿਆਈ ਤੇ ਸਤਿਕਾਰ ਪ੍ਰਦਾਨ ਕਰਦਾ ਹੈ, ਜਿਵੇਂ ਇਸ ਲੇਖ ਦੇ ਪਹਿਲੇ ਭਾਗ ਵਿਚ ਲਿਖਿਆ ਗਿਆ ਹੈ ।

ਫਿਰ ਇਸ ਤੋਂ ਅਗਲੀ ਤੁਕ ਵਿਚ ਲਿਖਿਆ ਹੈ ਜਿਸ ਨੇ ਇਸ ਦੀ ਸੇਵਾ ਵਿਚ ਚਿੱਤ ਜੋੜ ਲਿਆ ਹੈ; ਉਸ ਦਾ ਹੀ ਦੁਨੀਆਂ ਉਤੇ ਆਉਣਾ ਸਫ਼ਲ ਹੈ । ਇਸ ਦਾ ਮਤਲਬ ਹੈ; ਉਸ ਸਿਰਜਨ ਹਾਰ, ਸਾਹਿਬ ਨੂੰ ਮਾਲਕ ਤੇ ਸੁਆਮੀ ਦੇ ਰੂਪ ਵਿਚ ਪ੍ਰਵਾਨ ਕਰਨਾ, ਤੇ ਉਸ ਦੇ ਹੁਕਮ ਦੀ ਜੀਅ ਜਾਨ ਨਾਲ ਤਾਮੀਲ ਕਰਨਾ । ਸੇਵਾ ਹਮੇਸ਼ਾਂ ਮਾਲਕ ਦੀ ਤਾਬਿਆਦਾਰੀ ਤੇ ਉਸ ਦੇ ਹੁਕਮ ਦੀ ਪਾਲਣਾ ਤੋਂ ਹੀ ਸ਼ੁਰੂ ਹੁੰਦੀ ਹੈ । ਉਹ ਸੇਵਾ ਜਿਸ ਦੇ ਮਗਰ ਕੋਈ ਡਰ, ਭੈ, ਰੋਅਬ ਜਾਂ ਮਜਬੂਰੀ ਹੋਵੇ, ਕਿਸੇ ਫ਼ਰਜ਼ ਦੀ ਬੰਦਸ਼ ਹੋਵੇ, ਜਾਂ ਕੋਈ ਲੋਭ ਲਾਲਚ ਹੋਵੇ, ਉਹ ਸੇਵਾ ਨਹੀਂ ਕਹੀ ਜਾ ਸਕਦੀ । ਇਹ ਤਾਂ ਸੌਦੇ ਬਾਜ਼ੀ ਜਾਂ ਠੇਕਾ ਹੋਵੇਗੀ । ਅਸਲ ਸੇਵਾ ਤਾਂ ਨਿਸ਼ਕਾਮ ਸੇਵਾ ਹੈ, ਜੋ ਮਾਲਕ ਨਾਲ ਪ੍ਰੀਤ ਤੇ ਪਿਆਰ

ਉਪਜਦੀ ਹੈ। "ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ" (ਪੰ. ੪੭੪)। ਜਿਥੇ ਹਿਸਾਬ ਕਿਤਾਬ, ਜਾਂ ਲੇਖਾ ਜੋਖਾ ਹੋਵੇ, ਉਥੇ ਪਿਆਰ ਜਾਂ ਇਸ਼ਕ ਨਹੀਂ ਹੋ ਸਕਦਾ। ਇਸੇ ਲਈ ਸਿੱਖ ਸਭਿਆਚਾਰ ਵਿਚ ਇਸ ਮਾਲਕ ਜਾਂ ਸਾਹਿਬ ਨੂੰ, ਨਾ ਕੇਵਲ ਸ਼ਾਹ ਜਾਂ ਸੁਆਮੀ ਹੀ ਸਮਝਿਆ ਜਾਂਦਾ ਹੈ, ਸਗੋਂ ਇਸ ਨੂੰ ਸਜਨ ਸ਼ਹੁ ਤੇ ਸੁਹਾਗ ਮੰਨਿਆ ਜਾਂਦਾ ਹੈ।

ਭਾਵੇਂ ਸਾਹਿਬ, ਸ਼ਾਹ, ਸੁਆਮੀ, ਸਜਨ, ਸ਼ਹੁ ਤੇ ਸੁਹਾਗ; ਸਾਰੇ ਹੀ ਸ਼ਬਦ 'ਸ' ਅਖਰ ਨਾਲ ਸ਼ੁਰੂ ਹੁੰਦੇ ਹਨ, ਪਰ ਸਿੱਖੀ ਵਿਚ ਜ਼ਿਆਦਾ ਜ਼ੋਰ, ਸ਼ਹੁ ਤੇ ਸੁਹਾਗ ਰੂਪ ਵਿਚ, ਸਿਰਜਨਹਾਰ ਸੰਬੰਧਾਂ ਉਤੇ ਦਿੱਤਾ ਗਿਆ ਹੈ। ਅਤੇ ਇਨ੍ਹਾਂ ਸੰਬੰਧਾਂ ਦਾ ਸੌਖੇ ਸ਼ਬਦਾਂ ਵਿਚ ਆਧਾਰ ਹੈ, "ਆਪੁ ਗਵਾਈਐ ਤਾ ਸਹੁ ਪਾਈਐ, ਅਉਰੁ ਕੈਸੀ ਚਤੁਰਾਈ" (ਪੰ. ੭੨੨)। ਪ੍ਰਤਖ ਹੀ ਸ਼ਹੁ ਦੇ ਹੁਕਮ ਦੀ, ਨਿਰਸੰਕੋਚ ਤੇ ਨਿਸ਼ਕਪਟ ਤਾਮੀਲ ਹੀ ਉਸ ਦੀ ਸੇਵਾ ਦਾ ਇਕੋ ਇਕ ਰਾਹ ਹੈ ਤੇ ਇਹ ਤਾਮੀਲ ਹੀ ਜੀਵਨ ਦੀ ਸਫ਼ਲਤਾ ਦਾ ਰਾਹ ਹੈ। ਇਸੇ ਰਾਹ ਨੂੰ ਜਪੁ ਜੀ ਵਿਚ "ਹੁਕਮਿ ਰਜਾਈ ਚਲਣਾ" ਦੁਆਰਾ ਸਚਿਆਰ ਬਣਨਾ ਹੀ ਜੀਵਨ ਦੀ ਸਫ਼ਲਤਾ ਲਿਖਿਆ ਹੈ।

ਜਿਵੇਂ ਇਕ ਸੁਹਾਗਨ ਨਾਰੀ ਆਪਣੇ ਸ਼ਹੁ, ਆਪਣੇ ਪਤੀ ਪ੍ਰੀਤਮ ਆਪਣੇ ਸੁਹਾਗ ਨੂੰ ਮਨ ਵਿਚ ਵਸਾਂਦੀ ਹੋਈ ਪੂਰੀ ਲਗਨ ਤੇ ਪੂਰੀ ਤਨਦੇਹੀ ਨਾਲ ਉਸ ਦੀ ਆਗਿਆ ਦਾ ਪਾਲਣ ਕਰਦੀ ਹੈ, ਉਸ ਦੀ ਗ਼ੈਰ ਮੌਜੂਦਗੀ ਵਿਚ ਵੀ, ਉਸ ਦੇ ਧਿਆਨ ਵਿਚ ਮਹਿਵ ਤੇ ਮਗਨ ਰਹਿੰਦੀ ਹੈ, ਮਨ ਹੀ ਮਨ ਵਿਚ ਉਸ ਨਾਲ ਗੱਲਾਂ ਕਰਦੀ ਰਹਿੰਦੀ ਹੈ, ਉਸੇ ਲਈ ਹੀ ਜਿਉਂਦੀ ਹੈ, ਅਤੇ ਆਪਣਾ ਤਨ ਮਨ ਤੇ ਸੁਰਤ ਉਸ ਨੂੰ ਸੌਂਪ ਦਿੰਦੀ ਹੈ, ਉਸ ਨੂੰ ਪੂਰੀ ਤਰ੍ਹਾਂ ਸਮਰਪਤ ਹੁੰਦੀ ਹੈ, ਇਸੇ ਤਰ੍ਹਾਂ ਮਨੁੱਖ ਦਾ ਆਪਣੇ ਸਿਰਜਨਹਾਰ ਨਾਲ ਸੰਬੰਧ, ਸਿੱਖ ਜੀਵਨ ਜੁਗਤੀ ਹੈ, ਸਿੱਖ ਸਭਿਆਚਾਰ ਦਾ ਮੂਲ ਆਧਾਰ ਹੈ।

ਸੁਹਾਗਨ ਦੀ ਸ਼ਹੁ ਨਾਲ ਪ੍ਰੀਤ ਦਾ ਵਰਣਨ ਕਰਦਿਆਂ ਭਗਤ ਰਵਿਦਾਸ ਕਹਿੰਦੇ ਹਨ:

ਸਹੁ ਕੀ ਸਾਰ ਸੁਹਾਗਨਿ ਜਾਨੈ ॥
ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥
ਤਨੁ ਮਨੁ ਦੇਇ ਨ ਅੰਤਰੁ ਰਾਖੈ ॥
ਅਵਰਾ ਦੇਖਿ ਨ ਸੁਨੈ ਅਭਾਖੈ ॥ (ਪੰ. ੭੯੩)

ਸੁਹਾਗਨ ਦੀ ਸ਼ਹੁ ਨਾਲ ਪ੍ਰੀਤ ਜੇ ਸਚੀ ਹੈ ਤਾਂ ਉਸ ਨੂੰ ਕਿਸੇ ਹੋਰ ਦੀ ਕੋਈ ਝਾਕ ਨਹੀਂ, ਕੋਈ ਲੋੜ ਨਹੀਂ, ਲਾਲਚ ਨਹੀਂ, ਕਿਸੇ ਦਾ ਡਰ ਨਹੀਂ, ਕੋਈ ਤੌਖਲਾ ਨਹੀਂ। ਉਸ ਨੂੰ ਕੋਈ ਤ੍ਰਿਸ਼ਨਾ ਨਹੀਂ, ਕੋਈ ਭੁਖ ਨਹੀਂ। ਆਪਣੀ ਪ੍ਰੀਤ ਵਿਚ ਇਸ ਕਦਰ ਦ੍ਰਿੜ੍ਹ ਹੈ, ਕਿ ਉਹ ਇਸ ਤੋਂ ਕਿਸੇ ਤਰ੍ਹਾਂ ਵੀ ਨਹੀਂ ਡੋਲਦੀ, ਕਿਸੇ ਦੀ ਗੱਲ ਨਾ ਸੁਣਦੀ ਹੈ,

ਨਾ ਉਸ ਪਾਸੇ ਧਿਆਨ ਦਿੰਦੀ ਹੈ। ਇਹ ਅਵਸਥਾ ਆਪਣੇ ਮਨ ਨੂੰ ਸੰਜਮ ਵਿਚ ਰਖਣ ਦੀ ਅਵਸਥਾ ਹੈ, ਜਿਸ ਨਾਲ ਉਹ ਹਮੇਸ਼ਾਂ ਸਬਰ ਤੇ ਸੰਤੋਖ ਵਿਚ ਰਹਿੰਦੀ ਹੈ, ਉਸ ਨੂੰ ਆਪਣੇ ਸ਼ਹੁ ਉਤੇ ਪੂਰਾ ਸਿਦਕ ਤੇ ਭਰੋਸਾ ਹੈ। ਇਹ ਸਬਰ, ਸਬੂਰੀ, ਸਿਦਕ ਤੇ ਭਰੋਸੇ ਨਾਲ ਉਸ ਵਿਚ ਇਸ ਕਦਰ ਸੈਮਾਨ, ਤੇ ਤਾਕਤ ਆ ਜਾਂਦੀ ਹੈ ਕਿ ਉਹ ਵਡੀ ਤੋਂ ਵਡੀ ਮੁਸ਼ਕਲ ਦਾ ਵੀ ਟਾਕਰਾ ਕਰ ਜਾਂਦੀ ਹੈ। "ਦੁਖ ਵਿਚ ਵੀ ਸੁਖ ਮਨਾਈ" ਦੀ ਤਾਕਤ, ਉਸ ਵਿਚ ਪ੍ਰੀਤ ਦੇ ਸਹਾਰੇ ਪੈਦਾ ਹੋ ਜਾਂਦੀ ਹੈ। ਪੰਜਾਬੀ ਦੀ ਇਕ ਮਸ਼ਹੂਰ ਕਹਾਵਤ ਹੈ "ਮੁਨਸਪੁਤ੍ਰ ਨਾਲ ਭਾਵੇਂ ਕੰਡਿਆਂ ਦੀ ਵਾੜ।" ਇਹ ਹੀ ਹੈ ਸਿੱਖੀ ਸਿਦਕ ਜਿਸ ਦੀ ਹਰ ਸਿੱਖ ਅਰਦਾਸ ਵਿਚ ਮੰਗ ਕਰਦਾ ਹੈ।

ਆਪਣੇ ਮਨ ਨੂੰ ਇਸੇ ਤਰ੍ਹਾਂ ਸਾਧ ਕੇ, ਸੰਜਮ, ਸੰਤੋਖ, ਸਿਦਕ ਤੇ ਸਬੂਰੀ ਵਿਚ ਰਖਣ ਨਾਲ ਜਿਥੇ ਮਨੁੱਖ ਹੁਕਮ ਦੇ ਭਾਣੇ ਵਿਚ ਰਹਿੰਦਾ ਹੋਇਆ ਸਚਿਆਰ ਬਣਦਾ ਹੈ, ਉਥੇ "ਸਾਧੂ" ਵੀ ਬਣਦਾ ਹੈ। ਸਾਧੂ ਦਾ ਭਾਵ ਹੈ ਜਿਸ ਨੇ ਮਨ ਨੂੰ ਐਸੀ ਨਥ ਪਾ ਲਈ ਹੋਵੇ, ਐਸਾ ਸਾਧ ਲਿਆ ਹੋਵੇ ਕਿ ਉਹ ਆਸਾ, ਤ੍ਰਿਸ਼ਨਾ, ਮਨਸ਼ਾ ਆਦਿ ਮਗਰ ਦੌੜਣ ਤੋਂ ਰੁਕ ਜਾਵੇ, ਉਸ ਨੂੰ ਭਟਕਣ ਨਾ ਦੇਵੇ। ਐਸਾ ਸਾਧੂ, ਐਸਾ ਸਚਿਆਰ, ਹਮੇਸ਼ਾਂ ਪਰਮ ਸਚ, ਸਿਰਜਨਹਾਰ ਪਰਮਾਤਮਾ, ਦੀ ਪ੍ਰੀਤ ਵਿਚ ਇਕ ਸੁਹਾਗਨ ਨਾਰੀ ਵਾਂਗ ਦ੍ਰਿੜ੍ਹਤਾ ਨਾਲ ਜੁੜਿਆ ਰਹੇਗਾ ਅਤੇ ਸੰਤ ਹੋ ਜਾਵੇਗਾ।

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ (ਪੰ. ੩੧੯)

ਇਹ ਹੀ ਹੈ ਸਾਹਿਬ ਨਾਲ ਚਿਤ ਜੋੜਣਾ, ਤੇ ਇਹ ਹੀ ਹੈ ਉਸ ਦੀ ਸੇਵਾ, ਜਿਸ ਨਾਲ ਜੀਵਨ ਸਫ਼ਲ ਹੁੰਦਾ ਹੈ।

ਖਿਆਲ ਰਹੇ ਕਿ ਜਿਥੇ ਸੁਹਾਗਣ ਲਫ਼ਜ 'ਸ' ਅਖਰ ਨਾਲ ਸ਼ੁਰੂ ਹੁੰਦਾ ਹੈ ਉਥੇ ਸਚਿਆਰ, ਸਾਧੂ ਤੇ ਸੰਤ ਵੀ 'ਸ' ਅਖਰ ਨਾਲ ਹੀ ਸ਼ੁਰੂ ਹੁੰਦੇ ਹਨ। ਸੁਹਾਗਣ ਦੁਨਿਆਵੀ ਪ੍ਰੀਤ ਦੀ ਮਿਸਾਲ ਹੈ, ਸਚਿਆਰ ਤੇ ਸੰਤ "ਤਹਿ ਘਟਿ ਬ੍ਰਹਮੁ ਨਿਵਾਸ" ਸਚ ਨਾਲ ਸਮਰਪਤ ਪ੍ਰੀਤ ਵਿਚ ਜੁੜੇ ਹੋਏ ਲੋਕ ਹਨ।

## (3)
## ਸਾਹਿਬ ਦੀ - ਸ਼ਹੁ ਦੀ ਪਛਾਣ - ਸ਼ਬਦ

ਜਿਸ ਸਾਹਿਬ ਦਾ, ਮਾਲਕ ਦਾ, ਸਿਰਜਨਹਾਰ ਦਾ ਕੋਈ ਆਕਾਰ ਹੀ ਨਹੀਂ ਕੋਈ ਰੂਪ ਹੀ ਨਹੀਂ, ਜੋ ਜੋਤਿ ਸਰੂਪ ਹੈ, ਉਸ ਦੀ ਪਛਾਣ ਕਿਵੇਂ ਹੋਵੇ, ਉਸ ਦੇ ਹੁਕਮ ਦੀ ਸਮਝ ਕਿਵੇਂ ਆਵੇ, ਉਸ ਦੀ ਤਾਮੀਲ ਕਿਵੇਂ ਹੋਵੇ ?

ਸਾਰੀ ਸ੍ਰਿਸ਼ਟੀ ਇਕ ਖਾਸ ਨਿਜ਼ਾਮ ਵਿਚ, ਇਕ ਸਿਸਟਮ ਵਿਚ ਚਲ ਰਹੀ ਹੈ, ਜਿਸ

ਨੂੰ ਵਿਗਿਆਨੀ Cosmic Law ਆਖਦੇ ਹਨ। ਸੁਖਮਨੀ ਸਾਹਿਬ ਵਿਚ ਵੀ ਲਿਖਿਆ ਹੈ:

ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆ ਕਾਰੀ ॥ (ਪੰ. ੨੬੮)

ਸ੍ਰਿਸ਼ਟੀ ਦੇ ਸਿਰਜਨਹਾਰ ਨੇ, ਸ੍ਰਿਸ਼ਟੀ ਦੇ ਹਰ ਇਕ ਅੰਗ ਨੂੰ ਉਸ ਦਾ ਰੂਪ ਰੰਗ, ਸ਼ਕਲ ਮੁਹਾਂਦਰਾ, ਆਕਾਰ ਤੇ ਕਿਰਦਾਰ, ਅਤੇ ਉਸ ਨੇ ਸ੍ਰਿਸ਼ਟੀ ਦੀ ਚਾਲ ਵਿਚ ਕੀ ਕੰਮ ਕਰਨਾ ਹੈ, ਆਪ ਨਿਸ਼ਚਿਤ ਕੀਤਾ ਹੈ।

ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥ (ਪੰ. ੭੨)

ਇਹ ਕਾਸਮਿਕ ਲਾਅ ਹੀ ਹੁਕਮ ਹੈ, ਜਿਸ ਦੀ ਤਾਮੀਲ, ਸ੍ਰਿਸਟੀ ਦਾ ਇਕ ਇਕ ਅੰਗ, ਬਿਨਾਂ ਕਿਸੇ ਰੋਕ ਰੁਕਾਵਟ, ਹੀਲ ਹੁਜਤ, ਅਵੇਰ ਸਵੇਰ, ਲਿਹਾਜ਼ ਮੁਲਾਹਜ਼ੇ ਦੇ ਆਪਣੇ ਆਪ, ਸਹਿਜ ਸੁਭਾਅ ਕਰੀ ਜਾ ਰਿਹਾ ਹੈ। ਸੂਰਜ, ਨੇਮ ਨਾਲ ਚੜ੍ਹਦਾ, ਉਚਾ ਹੁੰਦਾ ਹੈ, ਨੇਮ ਨਾਲ ਧਰਤੀ ਦੇ ਸੰਬੰਧ ਵਿਚ ਆਪਣੀ ਸਥਿਤੀ ਬਦਲਦਾ ਹੈ, ਜਿਸ ਕਰਕੇ, ਗਰਮੀ, ਸਰਦੀ, ਬਹਾਰ, ਬਰਸਾਤ ਤੇ ਹੋਰ ਰੁਤਾਂ ਪੂਰੀ ਬਾਕਾਇਦਗੀ ਨਾਲ ਬਦਲਦੀਆਂ ਰਹਿੰਦੀਆਂ ਹਨ। ਇਸੇ ਤਰ੍ਹਾਂ ਚੰਦ੍ਰਮਾ ਵੀ ਨੇਮ ਨਾਲ ਘਟਦਾ ਵੱਧਦਾ ਰਹਿੰਦਾ ਹੈ। ਹਵਾਵਾਂ ਵਖ ਵਖ ਦਿਸ਼ਾਵਾਂ ਵਲੋਂ ਵਖ ਵਖ ਮੌਸਮ ਲੈ ਕੇ ਆਉਂਦੀਆਂ ਹਨ। ਅੱਗ ਦਾ ਸੁਭਾਅ ਹੈ ਸਭ ਚੀਜ਼ਾਂ ਨੂੰ ਸਾੜਨਾ ਤੇ ਪਾਣੀ ਦਾ ਸੁਭਾਅ ਹੈ ਠੰਡਾ ਕਰਨਾ, ਅੱਗ ਨੂੰ ਬੁਝਾ ਦੇਣਾ। ਧਰਤੀ ਉਤੇ ਕਈ ਪਹਾੜ, ਜੰਗਲ ਤੇ ਜੀਅ ਜੰਤ ਹਨ, ਇਨ੍ਹਾਂ ਦਾ ਭਾਰ ਚੁਕੀ ਇਹ ਧਰਤੀ, ਆਪਣੀ ਧੁਰੀ ਦੁਆਲੇ ਲਗਾਤਾਰ ਚੱਕਰ ਲਗਾਈ ਜਾ ਰਹੀ ਹੈ ਤੇ ਦਿਨ ਰਾਤ ਬਣਦੇ ਰਹਿੰਦੇ ਹਨ, ਇਹ ਸੂਰਜ ਦੁਆਲੇ ਨਿਯਮਤ ਚਾਲ ਚੱਕਰ ਕੱਟ ਰਹੀ ਹੈ, ਤੇ ਰੁੱਤਾਂ ਬਦਲਦੀਆਂ ਰਹਿੰਦੀਆਂ ਹਨ। ਇਸੇ ਤਰ੍ਹਾਂ ਕਈ ਪ੍ਰਕਾਰ ਦੇ ਪੰਛੀ ਤੇ ਹੋਰ ਜਾਨਵਰ, ਵਖ ਵਖ ਦਿਸ਼ਾਵਾਂ ਵਿਚ, ਚਲਦੇ ਹੋਏ ਸਥਾਨ ਬਦਲਦੇ ਰਹਿੰਦੇ ਹਨ, ਵਖ ਵਖ ਢੰਗਾਂ ਨਾਲ ਪਰਮਾਤਮਾ ਵਲੋਂ ਸੌਂਪੀ ਹੋਈ ਕ੍ਰਿਆ ਕਰਦੇ ਰਹਿੰਦੇ ਹਨ, ਤੇ ਧਰਤੀ ਦੀ ਉਪਜਾਊ ਸ਼ਕਤੀ ਉਸਾਰਦੇ ਰਹਿੰਦੇ ਹਨ। ਦਰਿਆ, ਪਰਮਾਤਮਾ ਦੇ ਹੁਕਮ ਦੀ ਤਾਮੀਲ ਵਿਚ ਆਪਣੀ ਚਾਲ ਚਲਦੇ, ਧਰਤੀ ਦਾ ਕੂੜਾ ਕਚਰਾ ਢੋਂਦੇ, ਤੇ ਜ਼ਮੀਨ ਨੂੰ ਪਾਣੀ ਦਿੰਦੇ ਰਹਿੰਦੇ ਹਨ। ਗੱਲ ਕੀ ਸ੍ਰਿਸਟੀ ਦਾ ਹਰ ਅੰਗ, ਸਿਰਜਨਹਾਰ ਦੇ ਹੁਕਮ ਦੀ, ਬਿਨਾਂ ਕਿਸੇ ਰੋਕ ਰੁਕਾਵਟ ਦੇ ਤਾਮੀਲ ਕਰ ਰਿਹਾ ਹੈ। (ਵਾਰ ਆਸਾ ਮ: ੧) ਹੁਕਮ ਦੀ ਇਸ ਨਿਰਸੰਕੋਚ ਤਾਮੀਲ ਨੂੰ ਹੀ "ਸਹਿਜ" ਆਖਦੇ ਹਨ।

ਹੁਕਮ ਦੀ ਇਸ ਤਾਮੀਲ ਵਿਚ ਇਹ ਸਾਰੇ ਸਿਰਜਨਹਾਰ, ਸਾਹਿਬ, ਮਾਲਕ, ਪ੍ਰਭੂ ਦੀ ਬੋਲੀ ਹੀ ਤਾਂ ਬੋਲ ਰਹੇ ਹਨ। ਇਹ ਹੀ ਹੈ ਪ੍ਰਭੂ ਦੀ ਆਪਣੀ ਬਾਣੀ, ਜੋ ਕਈ ਰੰਗਾਂ ਤੇ ਢੰਗਾਂ ਨਾਲ ਵਰਤਦੀ ਹੋਈ ਸਾਰੀ ਸਿਰਜਨਾ ਨੂੰ ਇਕਸਾਰ ਲਗਾਤਾਰ ਚਲਾ ਰਹੀ ਹੈ:

ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥ ਆਪਿ ਅਡੋਲੁ ਨ ਕਬਹੂ ਡੋਲੈ ॥
ਸਰਬ ਕਲਾ ਕਰਿ ਖੇਲੈ ਖੇਲ ॥ ਮੋਲ ਨ ਪਾਈਐ ਗੁਣਹਿ ਅਮੋਲ ॥

(ਗਉੜੀ ਸੁਖਮਨੀ ਮ. ੫, ਪੰ. ੨੯੪)

ਪਰ ਇਹ ਹੁਕਮ ਸਦਾ ਕਾਇਮ ਦਾਇਮ ਤੇ ਅਟੱਲ ਰਹਿੰਦਾ ਹੈ। ਹੁਕਮ ਦਾ ਇਹ ਰੂਪ, ਜਿਸ ਦੇ ਅਨੇਕਾਂ ਪੱਖ ਹਨ, ਆਪਣੇ ਆਪ ਵਿਚ ਸਵੈ-ਪ੍ਰਗਟ ਹੈ। ਇਨ੍ਹਾਂ ਅਨੇਕ ਪੱਖਾਂ ਕਰਕੇ ਇਹ ਹੁਕਮ ਅਗੰਮ ਵੀ ਹੈ, ਅਨੰਤ ਵੀ ਤੇ ਅਗੋਚਰ ਵੀ, ਜਿਸ ਦੀ ਮਨੁੱਖ ਕਦੀ ਹਾਠ ਨਹੀਂ ਲਾ ਸਕਦਾ। ਪਰ ਇਸ ਦਾ ਹਰ ਅੰਗ, ਮਨੁੱਖ ਨੂੰ ਹਰ ਸਮੇਂ ਹੈਰਾਨੀ ਵਿਚ ਪਾ ਦਿੰਦਾ ਹੈ, ਵਿਸਮਾਦ ਵਿਚ ਲੈ ਜਾਂਦਾ ਹੈ ਤੇ ਉਹ ਇਸ ਹੁਕਮ ਦੇ ਪਿਛੇ, ਉਸ ਸਿਰਜਨਹਾਰ ਦੀ ਆਤਮਾ, ਉਸ ਦੀ ਰੂਹ ਤੇ ਉਸ ਦੇ ਕਿਰਦਾਰ ਦਾ ਝਲਕਾਰਾ ਅਨੁਭਵ ਕਰਦਾ ਹੈ, ਉਸ ਨੂੰ ਕਰਤਾ ਪੁਰਖ-ਸਾਹਿਬ, "ਕੁਦਰਤ ਵਸਿਆ ਦਿਸਿਆ" ਮਹਿਸੂਸ ਹੁੰਦਾ ਹੈ, ਬਸ਼ਰਤੇ ਕਿ ਉਹ ਕਰਤਾ ਪੁਰਖ ਆਪਣੀ ਮਿਹਰ ਦੀ ਨਦਰ ਕਰਕੇ ਉਸ ਨੂੰ "ਆਪ ਬੁਝਾਇ"। ਇਸ ਮਿਹਰ ਦੀ ਨਦਰ ਤੋਂ ਬਿਨਾਂ ਮਨੁੱਖ ਵਿਗਿਆਨਕ ਖੋਜ ਤਕ ਹੀ ਰਹਿ ਜਾਵੇਗਾ। ਭਾਈ ਵੀਰ ਸਿੰਘ ਨੇ 'ਫੁੱਲ ਤੇ ਜੋਗੀ' ਵਾਲੀ ਕਵਿਤਾ ਵਿਚ ਇਸ ਦੀ ਵਿਆਖਿਆ ਕੀਤੀ ਹੈ :

"ਜੋਗੀ ਧਿਆਨ ਧਰੇਂਦਾ ਹੁੱਟਾ ਪਰ ਫੁਲ ਜੀਭ ਨਾ ਪਾਈ ॥
ਜੀਭ ਚੁਪ ਤਾਂ ਬੋਲ ਰਹੀ ਸੀ, ਜੋਗੀ ਨੂੰ ਦਿਸ ਨਾ ਆਈ ॥

ਕੂਕ ਕੂਕ ਸੁਹਣਾ ਪਿਆ ਆਖੇ ਤਨ ਮਨ ਮੇਰਾ ਖੇੜਾ ॥
ਖਿੜਣ ਖਿੜਾਵਣ ਬਾਝੋਂ ਸਾਨੂੰ ਹੋਰ ਸੁਰਤ ਨਾ ਕਾਈ ॥

ਫੁੱਲ ਵਿਚੋਂ ਪ੍ਰਗਟ ਹੋ ਰਿਹਾ ਸਿਰਜਨਹਾਰ ਪਰਮਾਤਮਾ ਦਾ ਹੀ ਤਾਂ ਲਕਸ਼ ਹੈ, ਉਸੇ ਦਾ ਹੀ ਕਿਰਦਾਰ ਹੈ।

ਕੁਦਰਤ ਦਾ ਇਹ ਵਰਤਾਰਾ ਜੋ ਆਪਣੇ ਆਪ ਵਿਚ ਸਹਿਜ ਵੀ ਹੈ, ਸਿਰਜਨਹਾਰ ਦੇ ਹੁਕਮ ਦੀ ਤਾਮੀਲ ਵੀ ਹੈ, ਉਸ ਦੀ ਆਪਣੀ ਬੋਲੀ ਤੇ ਬਾਣੀ ਵੀ ਹੈ, ਹੁਕਮ ਵਲ ਸੰਕੇਤ ਵੀ ਹੈ ਤੇ ਸ਼ਬਦ ਵੀ ਜੋ ਕਰਤਾ ਪੁਰਖ ਦੀ ਸਿਫ਼ਤ ਸਲਾਹ ਦੇ ਰੂਪ ਵਿਚ ਉਸ ਦੀ ਪਛਾਣ ਕਰਵਾਂਦਾ ਹੈ। ਇਹ ਹੀ ਹੈ ਸ਼ਬਦ ਦਾ ਗੁਰੂ ਰੂਪ, ਜੋ ਸਿਰਜਨਹਾਰ ਪ੍ਰਭੂ ਪਰਮਾਤਮਾ ਦੀ ਪਛਾਣ ਕਰਵਾਂਦਾ ਹੈ। ਸ਼ਬਦ ਇਕ ਐਸੀ ਰਹਸਮਈ ਬ੍ਰਹਮ ਬਾਣੀ ਹੈ ਜਿਸ ਰਾਹੀਂ ਜੋਤਿ ਸਰੂਪੀ ਪਰਮ ਸਚ ਕਰਤਾ ਪੁਰਖ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ। ਇਸ ਲਈ ਨਾ ਕੇਵਲ ਇਸ ਹੁਕਮ ਨੂੰ ਹੀ ਸ਼ਬਦ ਕਿਹਾ ਜਾਂਦਾ ਹੈ, ਸਗੋਂ ਸਾਹਿਬ, ਸ਼ਹੁ ਤੇ ਸਿਰਜਨ-ਹਾਰ ਪਰਮਾਤਮਾ ਨੂੰ ਵੀ ਸ਼ਬਦ ਕਿਹਾ ਜਾਂਦਾ ਹੈ ਜਿਵੇਂ ਹੁਕਮ ਕਰਨ ਵਾਲੇ ਨੂੰ ਹੁਕਮ ਵੀ ਕਿਹਾ ਜਾਂਦਾ ਹੈ।

## ਸਹਿਜ ਤੇ ਸੰਜਮ

ਇਹ ਹੁਕਮ ਮਨੁੱਖ ਉਤੇ ਵੀ ਉਸੇ ਤਰ੍ਹਾਂ ਹੀ ਲਾਗੂ ਹੈ, ਜਿਵੇਂ ਕੁਲ ਸ੍ਰਿਸ਼ਟੀ ਦੇ ਸਾਰੇ ਅੰਗਾਂ ਉਤੇ। ਮਨੁੱਖ ਵੀ ਤਾਂ ਆਖਰ ਸ੍ਰਿਸ਼ਟੀ ਦਾ ਹੀ ਇਕ ਭਾਗ ਹੈ। ਇਸ ਹੁਕਮ ਦੀ ਬਿਨਾਂ ਕਿਸੇ ਹੀਲ ਹੁੱਜਤ, ਜਾਂ ਆਪਣੀ ਮਰਜ਼ੀ ਦੀ ਮਿਲਾਵਟ, ਜਾਂ ਕਿਸੇ ਲੋਭ, ਲਾਲਚ ਜਾਂ ਡਰ, ਮੁਲਾਹਜ਼ੇ ਵਿਚ ਆ ਕੇ, ਕਿਸੇ ਹੋਰ ਦੁਨਿਆਵੀ ਤਾਕਤ ਜਾਂ ਮਿਥਿਆ-ਸਕ ਸ਼ਰਤੀ ਦੀ ਮਿਲਾਵਟ ਦੇ, ਪੂਰੀ ਤਨਦੇਹੀ ਤੇ ਸਿਦਕ ਦਿਲੀ ਨਾਲ ਤਾਮੀਲ, ਮਨੁੱਖ ਨੂੰ ਸਚਿਆਰ ਬਣਾ ਦੇਵੇਗੀ, ਸਚ ਦੇ ਰਾਹ ਪਾ ਦੇਵੇਗੀ। ਐਨ ਉਸੇ ਤਰ੍ਹਾਂ ਜਿਵੇਂ "ਸਹੁ ਕਹੈ ਸੁ ਕੀਜੈ ਤਨ ਮਨ ਦੀਜੈ" ਦਾ ਰਾਹ ਇਕ ਨਾਰੀ ਨੂੰ ਸੁਹਾਗਣ ਬਣਾ ਦਿੰਦਾ ਹੈ। ਉਸ ਵਿਚ ਪਤੀ ਦੀ ਅਪੱਣਤ, ਉਸ ਦੀ ਸ਼ਕਤੀ ਤੇ ਉਸ ਦਾ ਮਾਨ, ਇਕ ਐਸੀ ਸ਼ਕਤੀ ਪ੍ਰਦਾਨ ਕਰਦੀ ਹੈ ਕਿ ਉਹ ਵੱਡੀ ਤੋਂ ਵੱਡੀ ਮੁਸੀਬਤ ਦਾ ਵੀ ਟਾਕਰਾ ਕਰਨ ਦੇ ਸ਼ਮਰਥ ਹੋ ਜਾਂਦੀ ਹੈ।

ਇਸ ਲਈ ਸਹਿਜ ਤੇ ਸੰਜਮ ਵਿਚ ਰਹਿਣਾ ਜ਼ਰੂਰੀ ਹੈ। ਪਰ ਮਨੁਖ ਆਪਣੀ ਮਨ ਮਰਜ਼ੀ ਅਨੁਸਾਰ, ਆਪਣੀ ਤ੍ਰਿਸ਼ਨਾ ਦੇ ਮਗਰ ਲੱਗ ਕੇ ਕਾਹਲ ਕਰਦਾ ਹੋਇਆ, ਦੁਨੀਆਂ ਦੀ ਦੌੜ ਵਿਚ ਅਗੇ ਲੰਘਣ ਦੀ ਖ਼ਾਤਰ, ਸਹਿਜ ਤੇ ਸੰਜਮ ਨੂੰ ਤੋੜ ਕੇ, ਆਪਣਾ ਵੱਖਰਾ ਵਖਰੇਵਾਂ, ਆਪਣੀ ਨਿਆਰੀ ਹੋਂਦ ਸਥਾਪਤ ਕਰਨ ਲਈ, ਹੁਕਮ ਦੀ ਚਾਲ ਵਿਚ ਕਈ ਅੜਿਕੇ ਖੜੇ ਕਰਦਾ ਰਹਿੰਦਾ ਹੈ, ਕਈ ਚਾਲਾਂ ਚਲਦਾ, ਦੌੜ ਭੱਜ ਕਰਦਾ, ਚਿੰਤਾ ਤੇ ਫ਼ਿਕਰ, ਧਾਤ ਤੇ ਭਟਕਣਾ ਵਿਚ ਉਲਝਿਆ ਰਹਿੰਦਾ ਹੈ। ਹੁਕਮ ਦੀ ਇਸ ਚਾਲ ਤੋਂ ਭਟਕ ਕੇ, ਸਚਿਆਰਾ ਬਣਨ ਦੇ ਰਾਹ ਤੋਂ ਇਸ ਤਰ੍ਹਾਂ ਭਟਕ ਜਾਂਦਾ ਹੈ, ਜਿਵੇਂ ਕੋਈ ਦੁਰਾਚਾਰਨ ਨਾਰੀ ਸੰਜਮ ਦੇ ਰਾਹ ਤੋਂ ਭਟਕ ਕੇ ਖੱਜਲ ਹੁੰਦੀ ਰਹਿੰਦੀ ਹੈ। ਇਸ ਦਾ ਵਡਾ ਕਾਰਣ ਇਹ ਹੁੰਦਾ ਹੈ ਕਿ ਉਹ ਪਰਮਾਤਮਾ ਉਤੇ ਸਿਦਕ ਤੇ ਭਰੋਸਾ ਰਖਣ ਦੀ ਥਾਵੇਂ "ਜੇ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤ ਪਰਵਾਣੁ" ਕਰਨ ਦੀ ਥਾਵੇਂ ਆਪਣੀ ਨਿੱਜੀ ਸਮਰਥਾ ਨੂੰ ਜ਼ਿਆਦਾ ਬਲਵਾਨ ਸਮਝਣ ਲਗਦਾ ਹੈ। ਸਹਿਜ ਤੇ ਸੰਤੋਖ ਦੀ ਥਾਵੇਂ, ਹਾਸਲ ਕਰਨ ਤੇ ਹਾਬਸੇ ਦਾ ਰਸਤਾ ਅਪਣਾਂਦਾ ਹੈ। ਭੁੱਖ ਤਾਂ ਕਦੀ ਮੁਕਦੀ ਹੀ ਨਹੀਂ, "ਸਹਸ ਖਟੇ ਲਖ ਕਉ ਉਠਿ ਧਾਵੈ" ਵਾਲੀ ਗੱਲ ਹੋ ਜਾਂਦੀ ਹੈ। ਸੰਤੋਖ ਤਾਂ ਸੰਜਮ ਵਿਚ ਰਹਿਣ ਨਾਲ ਹੀ ਮਿਲਦਾ ਹੈ। ਸੰਜਮ ਤਾਂ ਜਿਵੇਂ ਭਾਈ ਗੁਰਦਾਸ ਨੇ ਕਿਹਾ ਹੈ, ਇਕ ਪ੍ਰਾਹੁਣੇ ਵਰਗਾ ਰਵਈਆ ਅਪਣਾਨ ਵਿਚ ਹੀ ਹੈ, ਜੋ ਮਿਲ ਗਿਆ ਉਸ ਲਈ ਸ਼ੁਕਰ ਤੇ ਜੋ ਨਾ ਮਿਲਿਆ ਉਸ ਲਈ ਕੋਈ ਗਿਲ੍ਹਾ ਨਹੀਂ, ਕੋਈ ਉਲਾਂਭਾ ਨਹੀਂ। ਸਬਰ ਤੇ ਸ਼ੁਕਰ ਤੇ ਪਰਮਾਤਮਾ ਉਤੇ ਸਿਦਕ ਤੇ ਭਰੋਸਾ ਇਸ ਲਈ ਜ਼ਰੂਰੀ ਡਸਿਪਲਿਨ ਹੈ। ਗੁਰੂ ਅਮਰਦਾਸ ਅਨੰਦ ਸਾਹਿਬ ਵਿਚ ਫੁਰਮਾਂਦੇ ਹਨ :

ਮੰਨ ਧੋਵਹੁ ਸਬਦ ਲਾਗਹੁ ਹਰਿ ਸਿਉ ਰਹੋ ਚਿਤ ਲਾਇ ॥

ਮਨੁੱਖ ਨੇ ਆਖਰ ਰਹਿਣਾ ਤਾਂ ਹੁਕਮ ਦੀ ਚੌਖਟ ਵਿਚ ਹੀ ਹੈ। ਸਰੀਰ ਦੀਆਂ ਭੁੱਖਾਂ ਜਾਂ ਲੋੜਾਂ ਤਾਂ 'ਹੁਕਮ' ਦਾ ਭਾਗ ਹਨ। ਇਹ ਇਕ ਖਾਸ ਹੱਦ ਤੋਂ ਅੱਗੇ ਨਹੀਂ ਜਾ ਸਕਦੀਆਂ। ਇਨ੍ਹਾਂ ਦੀ ਉਲੰਘਣਾ ਮਨੁੱਖ ਨੂੰ ਰੋਗੀ ਬਣਾ ਦਿੰਦੀ ਹੈ। ਪਰ ਮਨ ਦੀ ਭੁੱਖ, ਜਿਸ ਨੂੰ ਤ੍ਰਿਸ਼ਨਾ ਆਖਦੇ ਹਨ; ਇਸ ਦਾ ਕੋਈ ਅੰਤ ਪਾਰਾਵਾਰ ਨਹੀਂ ਹੁੰਦਾ। ਮਨ ਕਦੀ ਰੱਜਦਾ ਹੀ ਨਹੀਂ। ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ, ਜੋ ਮਨੁੱਖ ਲਈ ਪੰਜ ਵਿਨਾਸ਼ਕਾਰੀ ਰੋਗ ਤੇ ਵਿਕਾਰ ਮੰਨੇ ਗਏ ਹਨ, ਤ੍ਰਿਸ਼ਨਾ ਵਿਚੋਂ ਹੀ ਫੁੱਟਦੇ ਹਨ, ਮਨ ਦੀ ਕਦੀ ਨਾ ਰਜਣ ਵਾਲੀ ਆਦਤ ਵਿਚੋਂ ਹੀ ਫੁਟਦੇ ਹਨ। ਜੀਵਨ ਪੱਧਰ ਉਚਾ ਰਖਣ ਦੇ ਪੱਜ ਦੂਸਰਿਆਂ ਨਾਲੋਂ ਵਧੀਆ ਤੇ ਉਚਾ ਲਗਣ ਵਾਲੇ ਪੱਜ, ਮਨੁੱਖ ਹੋਰ ਦੀਆਂ ਹੋਰ ਲੋੜਾਂ ਵਧਾਈ ਜਾਂਦਾ ਹੈ। ਇਹ ਲੋੜਾਂ ਆਖਰ ਉਸ ਨੇ ਧਰਤੀ, ਪਾਣੀ, ਹਵਾ ਅਤੇ ਸਮੇਂ (ਦਿਨ ਰਾਤ) ਦੀ ਚੋਖਟ ਵਿਚੋਂ ਹੀ ਪੂਰੀਆਂ ਕਰਨੀਆਂ ਹਨ।

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ (ਜਪੁ)

ਦੀ ਹੁਕਮ ਵਲੋਂ ਬੰਨ੍ਹੀ ਹੋਈ ਇਸ ਚੌਖਟ ਵਿਚੋਂ ਉਹ ਕਦੀ ਵੀ ਬਾਹਰ ਨਹੀਂ ਨਿਕਲ ਸਕਦਾ। ਪਰ ਮਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਧਰਤੀ ਦਿਆਂ ਖਜਾਨਿਆਂ ਨੂੰ ਲੁੱਟ ਰਿਹਾ ਹੈ। ਉਹ ਧਰਤੀ ਦੀ ਉਪਜਾਊ ਸ਼ਕਤੀ ਨੂੰ ਵਿਗਾੜ ਰਿਹਾ ਹੈ, ਪਾਣੀ ਨੂੰ ਗੰਧਲਾ ਕਰ ਰਿਹਾ ਹੈ ਤੇ ਹਵਾ ਨੂੰ ਕਈ ਪ੍ਰਕਾਰ ਦੀਆਂ ਗੈਸਾਂ ਤੇ ਧੂੰਏ ਨਾਲ ਪ੍ਰਦੂਸ਼ਤ ਕਰ ਰਿਹਾ ਹੈ। ਧਰਤੀ ਦੇ ਜੰਗਲਾਂ ਤੇ ਖਣਿਜਾਂ ਨੂੰ ਵੀ ਉਜਾੜ ਰਿਹਾ ਹੈ। ਸਮੁੰਦਰਾਂ ਵਿਚ ਵੀ ਇੰਨਾ ਗੰਦ ਮੰਦ ਤੇ ਕੂੜਾ ਕਚਰਾ ਸੁਟ ਰਿਹਾ ਹੈ ਕਿ ਸਮੁੰਦਰਾਂ ਵਿਚੋਂ ਮੱਛੀਆਂ ਖਤਮ ਹੋ ਰਹੀਆਂ ਹਨ। ਕਈ ਐਸੇ ਜਾਨਵਰਾਂ ਤੇ ਪੰਛੀਆਂ ਦੀਆਂ ਨਸਲਾਂ ਖ਼ਤਮ ਹੋ ਰਹੀਆਂ ਹਨ, ਜੋ ਧਰਤੀ, ਹਵਾ ਤੇ ਪਾਣੀ ਨੂੰ ਸਾਫ਼ ਸੁਥਰਾ ਰਖਦੇ ਸਨ। ਹਵਾ, ਪਾਣੀ, ਧਰਤੀ ਤੇ ਜੰਗਲ ਆਪਣੇ ਆਪ, ਸਹਿਜ ਸੁਭਾਅ ਸੰਭਲ ਕੇ ਫਿਰ ਨਰੋਏ ਹੋ ਜਾਂਦੇ ਹਨ, ਜੇਕਰ ਉਨ੍ਹਾਂ ਨੂੰ ਸੰਭਲਣ ਦਾ ਮੌਕਾ ਦਿੱਤਾ ਜਾਵੇ। ਪਰ ਮਨੁੱਖ ਦਾ ਹਾੜਬਾ ਇਨ੍ਹਾਂ ਨੂੰ ਸੰਭਲਣ ਦਾ ਸਮਾਂ ਹੀ ਨਹੀਂ ਦਿੰਦਾ। ਦੁਨੀਆਂ ਲਈ ਜਿਉਣਾ ਮੁਸ਼ਕਲ ਹੋ ਰਿਹਾ ਹੈ। ਸਾਰੀ ਦੁਨੀਆਂ ਉਤੇ ਸੰਜਮ ਦੀ ਦੁਹਾਈ ਦਿੱਤੀ ਜਾ ਰਹੀ ਹੈ।

ਕੀ ਮਨੁੱਖ ਸਹਿਜ ਤੇ ਸੰਜਮ ਦਾ ਰਸਤਾ ਅਪਣਾ ਕੇ, ਮਨ ਦੀਆਂ ਲੋੜਾਂ ਨੂੰ ਸੰਜਮ ਵਿਚ ਰਖਕੇ, ਤ੍ਰਿਸ਼ਨਾ ਨੂੰ ਨੱਥ ਪਾ ਕੇ; ਧਰਤੀ ਹਵਾ, ਪਾਣੀ ਤੇ ਸਮੇਂ ਨੂੰ ਹੁਕਮ ਅਨੁਸਾਰ ਆਪਣੀ ਕਾਰਵਾਈ ਕਰਨ ਦੇਵੇਗਾ ? ਮਨੁੱਖ ਦਾ ਹੁਕਮ ਰਜਾਈ ਚਲ ਕੇ ਸਚਿਆਰ ਹੋਣਾ, ਸਚ ਦੇ ਰਾਹ ਤੇ ਚਲਣਾ ਹੀ ਉਸ ਨੂੰ ਬਚਾ ਸਕੇਗਾ।

ਵਾਹਿਗੁਰੂ ਸਿਰਜਨਹਾਰ ਨੇ ਮਨੁੱਖ ਨੂੰ, ਉਸ ਦਾ ਸਰੀਰ ਇਕ ਅਦੁੱਤੀ ਤੇ ਬੇਮਿਸਾਲ ਦਾਤ ਵਜੋਂ ਬਖਸ਼ਿਆ ਹੈ। ਇਸ ਉਤੇ ਵਾਲ, ਕੇਸ ਤੇ ਦਾਹੜੀ ਆਦਿ ਉਸ ਦੇ ਹੁਕਮ ਅਨੁਸਾਰ ਵੇਲੇ ਸਿਰ ਉਗ ਆਉਂਦੇ ਹਨ, ਵੇਲੇ ਨਾਲ ਵੱਡੇ ਹੁੰਦੇ ਹਨ ਤੇ ਪੱਕ ਕੇ ਚਿੱਟੇ ਹੋ

ਜਾਂਦੇ ਹਨ। ਜੋ ਕੇਸ ਦਾਹੜੀ ਆਦਿ ਕਟਾਂਦੇ ਹਨ, ਉਹ ਇਸ ਹੁਕਮ ਦੀ ਉਲੰਘਣਾ ਕਰਦੇ ਹਨ। ਤੁਸੀਂ ਕੇਸ ਕਟਾਂਦੇ ਹੋ ਇਹ ਫਿਰ ਉਗ ਆਉਂਦੇ ਹਨ, ਫਿਰ ਕਟਾਂਦੇ ਹੋ, ਇਹ ਫਿਰ ਉਗ ਆਉਂਦੇ ਹਨ। ਇਹ ਝਗੜਾ ਜੋ ਸਿਰਜਨਹਾਰ ਪਰਮਾਤਮਾ ਨਾਲ ਝਗੜਾ ਹੈ, ਸਾਰੀ ਉਮਰ ਚਲਦਾ ਰਹਿੰਦਾ ਹੈ। ਕੀ ਤੁਸੀਂ ਸਿਰਜਨਹਾਰ ਨਾਲ ਸਾਰੀ ਉਮਰ ਦਾ ਝਗੜਾ ਕਰਦੇ ਹੋਏ, ਉਸ ਦੇ ਹੁਕਮ ਦੀ ਤਾਮੀਲ ਕਰਨ ਦਾ ਦਾਅਵਾ ਕਰ ਸਕਦੇ ਹੋ। ਇਹ ਹੀ ਹਾਲ ਕੇਸਾਂ ਨੂੰ ਰੰਗਣ ਦਾ ਹੈ। ਹੁਕਮ ਦੀ ਚਾਲ ਵਿਚ ਰੁਕਾਵਟ ਪਾਇਆਂ ਕਦੀ ਜੀਵਨ ਵਿਚ ਸਹਿਜ ਤੇ ਸੰਜਮ ਨਹੀਂ ਆਉਂਦਾ, ਕਦੀ ਸਚਿਆਰ ਨਹੀਂ ਬਣਿਆ ਜਾ ਸਕਦਾ। ਇਹ ਕੇਸ ਤੇ ਦਾਹੜੀ ਹੁਕਮ ਰਜਾਈ ਚਲਣ, ਸਹਿਜ ਤੇ ਸੰਜਮ ਦਾ ਪ੍ਰਤੀਕ ਹੀ ਤਾਂ ਹਨ, ਇਸ ਦਾ ਮੁੱਢਲਾ ਰੂਪ ਹਨ। ਇਸ ਲਈ ਕੇਸ ਤੇ ਦਾਹੜੀ ਕਟਣ ਵਾਲਾ ਕਦੀ ਸਿੱਖ ਨਹੀਂ ਹੋ ਸਕਦਾ।

ਜੋਗੀ ਲੋਕ ਜੋ ਕੰਨ ਪੜਵਾਂਦੇ ਹਨ ਤੇ ਮੁਸਲਮਾਨ ਲੋਕ ਜੋ ਸੁੰਨਤ ਕਰਵਾਂਦੇ ਹਨ, ਉਹ ਵੀ ਪਰਮਾਤਮਾ ਦੀ ਦਾਤ ਦੀ ਭੰਨ ਤੋੜ ਕਰਕੇ, ਹੁਕਮ ਦੀ ਉਲੰਘਣਾ ਕਰਦੇ ਹਨ। ਇਸੇ ਤਰ੍ਹਾਂ ਬੀਬੀਆਂ ਵੀ ਜ਼ੇਵਰ ਪਹਿਣਨ ਲਈ ਕੰਨਾਂ ਤੇ ਨੱਕ ਵਿਚ ਮੋਰੀਆਂ ਕਰਵਾ ਕੇ, ਸਾਬਤ ਸੂਰਤ ਭੰਨ ਤੋੜ ਕਰਦੀਆਂ ਹਨ। ਜੋਗੀ, ਜਤੀ ਸੰਨਿਆਸੀ ਆਦਿ ਸ਼ਾਦੀ ਨਾ ਕਰਵਾ ਕੇ, ਤਿਆਗ ਦਾ ਰਸਤਾ ਅਪਣਾਂਦੇ ਹਨ ਤੇ ਇਸੇ ਤਰ੍ਹਾਂ ਜੋ ਲੋਕ ਲੜਕੀਆਂ ਨੂੰ ਜੰਮਣ ਤੋਂ ਪਹਿਲਾਂ ਹੀ ਮਰਵਾ ਦਿੰਦੇ ਹਨ, ਉਹ, ਮਨੁੱਖੀ ਜ਼ਿੰਦਗੀ ਨੂੰ ਚਲਦਾ ਰਖਣ ਦੇ ਹੁਕਮ ਦੇ ਰਾਹ ਵਿਚ ਅੜਿਕਾ ਬਣਦੇ ਹਨ। ਉਹ ਨਾ ਸਚਿਆਰ ਹੋ ਸਕਦੇ ਹਨ ਤੇ ਨਾ ਹੀ ਸਿੱਖ। ਜੋ ਲੋਕ ਕਿਰਤ ਕਮਾਈ ਨਹੀਂ ਕਰਦੇ, ਉਹ ਵੀ ਧਰਤੀ ਦੇ ਵਿਕਾਸ ਦੇ ਰਾਹ ਵਿਚ ਰੁਕਾਵਟ ਬਣਦੇ ਹਨ। "ਜਿਤੇ ਸਿਰ ਧੰਦੇ ਲਾਇਆ" ਦੇ ਹੁਕਮ ਦੀ ਉਲੰਘਣਾ ਕਰਦੇ ਹਨ। ਇਹ ਕਿਵੇਂ ਸਿੱਖ ਹੋ ਸਕਦੇ ਹਨ। ਇਸੇ ਵਾਸਤੇ ਹੀ ਕਦੀ ਕੋਈ ਸਿੱਖ ਮੰਗਤਾ ਨਹੀਂ ਹੁੰਦਾ।

ਯਾਦ ਰਹੇ ਕਿ ਸਿੱਖ ਦੀ ਸਰਦਾਰੀ ਹੁਕਮ ਰਜਾਈ ਚਲਣ ਵਿਚ ਹੈ। ਗੁਰੂ ਨਾਨਕ ਦੇਵ ਦਾ ਫੁਰਮਾਨ ਹੈ :

ਹੁਕਮੁ ਮੰਨ ਸਿਰਦਾਰੁ ਦਰਿ ਦੀਬਾਨੀਐ ॥ (ਮਾਝ ਕੀ ਵਾਰ ਪੰ. ੧੪੨)

ਸਿੱਖੀ ਦਾ ਮੁੱਢਲਾ ਤੇ ਸਭ ਤੋਂ ਮਹਤਵਪੂਰਨ ਅਸੂਲ ਹੈ, ਹੁਕਮ ਰਜਾਈ ਚਲ ਕੇ ਸਚਿਆਰ ਹੋਣਾ, ਇਸੇ ਵਿਚ ਹੀ ਸਿੱਖ ਦੀ ਸਰਦਾਰੀ ਹੈ। ਹੁਕਮ ਦੀ ਇਸ ਤਾਮੀਲ ਲਈ ਸਹਿਜ ਤੇ ਸੰਜਮ ਜਿਥੇ ਜ਼ਰੂਰੀ ਡਸਿਪਲਿਨ ਹੈ ਉਥੇ ਸਬਰ, ਸਿਦਕ, ਤੇ ਸ਼ੁਕਰ ਇਸ ਦਾ ਰਾਹ ਹੈ। ਇਹ ਸਾਰੇ ਹੀ 'ਸ' ਅਖਰ ਨਾਲ ਸ਼ੁਰੂ ਹੁੰਦੇ ਹਨ ਅਤੇ ਸਿੱਖ ਜੀਵਨ ਜੁਗਤੀ, ਸਿੱਖ ਸਭਿਆਚਾਰ ਦਾ ਵਿਹਾਰਕ (Practical) ਰੂਪ।

—0—

ਟ੍ਰੈਕਟ ਨੰ: 478 ਹੇਠ ਲਿਖਿਆਂ ਦੇ ਸਹਿਯੋਗ ਨਾਲ ਛਾਪਿਆ ਗਿਆ।

1. ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ।
2. ਸ. ਨਰਿੰਦਰ ਸਿੰਘ, ਨਿਰਮਲ ਵਿਹਾਰ, ਨਵੀਂ ਦਿੱਲੀ।
3. ਸ. ਜੁਗਿੰਦਰ ਸਿੰਘ, ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਬੰਬਈ।
5. ਸ. ਸੁਰਿੰਦਰ ਪਾਲ ਸਿੰਘ ਸੋਨੀ ਅਤੇ ਸਰਦਾਰਨੀ ਕਿਰਨ ਕੌਰ ਨਵੀਂ ਦਿੱਲੀ।

## ਚੰਦਿਆਂ ਦਾ ਵੇਰਵਾ

**ਭਾਰਤ**

| | |
|---|---|
| ਸਾਲਾਨਾ | 35/- |
| ਜੀਵਨ ਪ੍ਰਯੰਤ | 350/- |

**ਵਿਦੇਸ਼**

| | |
|---|---|
| ਜੀਵਨਪ੍ਰਯੰਤ | 1000/- |

ਲੋਕ ਆਵਾਜ਼ ਪ੍ਰਿੰਟਰਜ਼, ਨਜ਼ਦੀਕ ਸੁਨਾਮੀ ਗੇਟ, ਪਟਿਆਲਾ।